# ਸੁਤੰਤਰਤਾ ਸੰਗਰਾਮ ਦੇ ਮਹਾਂ-ਨਾਇਕ
## ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ
## (ਜੀਵਨ ਬਿਰਤਾਂਤ)

ਮਹਾਂ ਕਾਵਿ


ਕ੍ਰਿਤ :
ਸੰਤ ਸਿੰਘ ਸੋਹਲ 'ਨਿਗਰਾਨ ਪੰਜਾਬੀ ਸੱਥ ਸਰਹਿੰਦ' ਲਾਂਬੜਾ
ਸਾਹਿਬ ਕਲੋਨੀ (ਸੋਹਲ ਹਾਊਸ)
ਸਾਨੀ ਪੁਰ ਰੋਡ ਸਰਹਿੰਦ-140406
ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ (ਪੰਜਾਬ), ਭਾਰਤ
ਮੋਬਾਇਲ ਨੰ. 93166-25738
Email : sohalsirhind0047@gmail.com

# ਪੁਸਤਕ ਮਿਲਣ ਦਾ ਪਤਾ

**ਡਾ. ਨਿਰਮਲ ਸਿੰਘ**
ਸੇਵਾਦਰ, ਪੰਜਾਬੀ ਸੱਥ
ਲਾਂਬੜਾ, ਜਲੰਧਰ, ਪੰਜਾਬ-ਭਾਰਤ
ਫੋਨ: 0181-2791036

**ਮੋਤਾ ਸਿੰਘ ਸਰਾਏ**
11 Queens Road
Walsall, West Midlands
WS5 3NF U.K
Phone: +44 785 075 0109
Email: singh_m_sarai@hotmail.com

**ਪ੍ਰਿੰ. ਕੁਲਵਿੰਦਰ ਸਿੰਘ ਸਰਾਏ**
ਮੰਜਕੀ ਪੰਜਾਬੀ ਸੱਥ, ਭੰਗਾਲਾ
ਜਲੰਧਰ, ਪੰਜਾਬ-ਭਾਰਤ 144033
ਫੋਨ: 01826-275633, ਮੋਬ: 98141-60642
Email: kssarai@gmail.com

## ਸਮਰਪਣ

ਮਿੱਟੀ ਵਤਨ ਦੀ ਲਾਈ ਜਿਨ੍ਹਾਂ ਚੁੰਮ ਮੱਥੇ,
ਕਰਾਂ ਸਿਜਦਾ ਉਨ੍ਹਾਂ ਪ੍ਰਣਾਮ ਲੋਕੋ।
ਖਾਤਰ ਵਤਨ ਲਈ ਚੜ੍ਹੇ ਜੋ ਸੂਲੀਆਂ 'ਤੇ,
ਹੱਸ ਪੀ ਗਏ ਸ਼ਹਾਦਤ ਜੋ ਜਾਮ ਲੋਕੋ।
ਤੋਪਾਂ ਮੋੜ ਨਾ ਸਕੀਆਂ ਇਰਾਦਿਆਂ ਨੂੰ,
ਕੀਤੇ ਜਬਰ ਹਕੂਮਤ ਤਮਾਮ ਲੋਕੋ।
ਰਹਿੰਦੀ ਦੁਨੀਆਂ ਤੀਕ ਹੋ ਗਏ ਅਮਰ ਨੇ ਉਹ,
ਰਹਿਣੇ ਸਫ਼ਾਂ ਵਿੱਚ ਗੂੰਜਦੇ ਨਾਮ ਲੋਕੋ।
(ਨਾਮਧਾਰੀ ਸ਼ਹੀਦਾਂ ਦੇ ਨਾਂ)



# ਏਸ ਕਲਮ ਤੋਂ :-

ਗੀਤ ਗੁਲਜ਼ਾਰ................................. ਗੀਤ ਸੰਗ੍ਰਹਿ ੧੯੯੮
ਪ੍ਰੀਤ ਸੰਸਾਰ.................................. ਗੀਤ ਸੰਗ੍ਰਹਿ ੨੦੦੧
ਗੀਤ ਮੇਰਾ ਸਿਰਨਾਵਾਂ..........................ਗੀਤ ਸੰਗ੍ਰਹਿ ੨੦੦੮
ਕਾਵਿ ਇਬਾਦਤ............................... ਕਾਵਿ ਸੰਗ੍ਰਹਿ ੨੦੧੧
ਨਾਂ ਮੇਰਾ ਮਨਰੂਪ..............................ਬਾਲ ਗੀਤ ਸੰਗ੍ਰਹਿ ੨੦੧੨
ਜਿੰਦੇ ਨੀ ਤੂੰ.................................... ਗੀਤ ਸੰਗ੍ਰਹਿ ੨੦੧੫
ਨੈਣੀ ਝੀਲ..................................... ਗ਼ਜ਼ਲ ਸੰਗ੍ਰਹਿ ੨੦੨੦
ਜੋਤੀ ਬਣ ਗਿਆ ਜੈਂਟਲ ਮੈਨ..................ਬਾਲ ਗੀਤ ਸੰਗ੍ਰਹਿ ੨੦੨੦
ਘੁੰਮ ਨੀ ਭੰਬੀਰੀਏ.............................ਬਾਲ ਗੀਤ ਸੰਗ੍ਰਹਿ ੨੦੨੦

# ਸਾਂਝੀਆਂ ਪੁਸਤਕਾਂ:- ਕਾਵਿ ਪੁਸਤਕਾਂ

੧. ਰਾਹਨੁਮਾ ਪਿਤਾ (ਸੰਪਾਦਕ) ਪਰਮਜੀਤ ਪਰਮ (ਮੋਹਾਲੀ) ੨੦੧੦
੨. ਡਾ. ਐਸ. ਤਰਸੇਮ ਸੰਘਰਸ਼ ਸਿਰਜਣਾ (ਸੰਪਾਦਕ) ਮਿੱਤਰ ਸੈਨ ਮੀਤ ੨੦੧੩
੩. ਕਲਮਾਂ ਦੇ ਸਿਰਨਾਮੇ-ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਰਜਿ. ਪ੍ਰੀਤਮ ਲੁਧਿਆਣਵੀ ੨੦੧੫
੪. ਕਲਮ ਸ਼ਕਤੀ-ਪੰਜਾਬੀ ਸਾਹਿਤ ਸਭਾ ਰਜਿ. (ਪਟਿਆਲਾ) ੨੦੧੮
੫. ਰੂਹਾਂ ਦੇ ਕਸੀਦੇ-ਜ਼ਿਲ੍ਹਾ ਲਿਖਾਰੀ ਸਭਾ ਰਜਿ. ਫ਼ਤਹਿਗੜ੍ਹ ਸਾਹਿਬ ੨੦੧੮
੬. ਸਾਂਝ ਅਮੁੱਲੀ ਬੋਲੀ ਦੀ- ਸ਼ਾਹਮੁਖੀ ਤੇ ਗੁਰਮੁਖੀ ਸੰਪਾਦਕ ਅੰਮ੍ਰਿਤਪਾਲ ਸੈਦਾ ੨੦੨੧
੭. ਚੇਤਿਆਂ 'ਚ ਵਸਦੇ ਪਿੰਡ- ਜ਼ਿਲ੍ਹਾ ਲਿਖਾਰੀ ਸਭਾ ਰਜਿ. ਫ਼ਤਹਿਗੜ੍ਹ ਸਾਹਿਬ (ਵਾਰਤਕ) ੨੦੧੯

# ਖੋਜੀ ਉਪਜੇ

ਸ. ਸੰਤ ਸਿੰਘ ਸੋਹਲ ਦੁਆਰਾ ਰਚਿਤ ਖੋਜ ਭਰਪੂਰ ਲਿਖਤ 'ਸੁਤੰਤਰਤਾ ਸੰਗਰਾਮ ਦੇ ਮਹਾਂ ਨਾਇਕ ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ' ਦੇ ਜੀਵਨ ਬਿਰਤਾਂਤ ਸਬੰਧੀ ਇਸ ਵਿਲੱਖਣ ਮਹਾਂ ਕਾਵਿ ਨੂੰ ਸ਼ਰਧਾ ਤੇ ਸਤਿਕਾਰ ਸਹਿਤ ਪੰਜਾਬੀ ਖੋਜ਼ਕਾਰੀ ਦਾ ਮੁੱਲਵਾਨ ਮੀਲ ਪੱਥਰ ਸਮਝਦੇ ਹਾਂ। ਸੋਹਲ ਹੋਰਾਂ ਨੂੰ ਪੰਜਾਬੀ ਮਾਂ ਬੋਲੀ, ਸਾਹਿਤ, ਇਤਿਹਾਸ, ਮਿਥਿਹਾਸ, ਸ਼ਬਦਾਵਲੀ, ਸਭਿਆਚਾਰ ਅਤੇ ਵਿਰਾਸਤ ਦੀ ਡੂੰਘੀ ਜਾਣਕਾਰੀ ਹੈ। ਉਨੀਵੀਂ ਸਦੀ ਦੇ ਅੱਧ ਵਿਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਪਿੱਛੋਂ ਚਾਨਕੀਆ ਨੀਤੀ ਦੀਆਂ ਚਾਲਾਂ ਕੁਚਾਲਾਂ ਨਾਲ ਲਾਹੌਰ ਦਰਬਾਰ ਤੇ ਫਰੰਗੀਆਂ ਨੇ ਕਬਜਾ ਕਰ ਲਿਆ। ਅਖੌਤੀ ਸਿੱਖੀ ਭੇਸ ਵਾਲੇ ਬਹੁਤੇ ਰਾਜੇ, ਰਜਵਾੜੇ ਗੋਰਿਆਂ ਦੇ ਝੋਲੀ ਚੁੱਕ ਤੇ ਟੁੱਕਤੜਬੋਚ ਸਾਬਤ ਹੋਏ। ਪੰਜਾਂ ਪਾਣੀਆਂ ਦੀ ਇਸ ਪਾਕ ਪਵਿੱਤਰ ਧਰਤੀ 'ਤੇ ਮਰਜੀਵੜੇ ਮਾਵਾਂ ਦੇ ਪੁਤ ਭਾਈ ਮਹਾਰਾਜ ਸਿੰਘ ਅਤੇ ਬਾਬਾ ਰਾਮ ਸਿਘ ਮੈਦਾਨ ਵਿਚ ਨਿੱਤਰੇ। ਭਾਈ ਮਹਾਰਾਜ ਸਿੰਘ ਬਾਬਾ ਬੀਰ ਸਿੰਘ ਨੌਰੰਗਾਬਾਦੀ ਡੇਰਾ ਤਰਨ ਤਾਰਨ ਦੇ ਸੇਵਕ ਸਨ। ਬਾਬਾ ਬੀਰ ਸਿੰਘ ਜੀ ਦਾ ਖਾਲਸਾ ਰਾਜ ਵਿੱਚ ਬਹੁਤ ਸਨਮਾਨ ਸੀ। ਬਾਬਾ ਜੀ ਖਾਲਸਾ ਰਾਜ ਦੀ ਘਰੇਲੂ ਜੰਗ ਦਾ ਸ਼ਿਕਾਰ ਹੋ ਗਏ, ਤਾਂ ਖਾਲਸਾ ਰਾਜ ਦੇ ਪਤਨ ਉਪਰੰਤ ਮਹਾਰਾਜ ਸਿੰਘ ਉਹ ਪਹਿਲੇ ਵਤਨ ਪ੍ਰਸਤ ਸਨ, ਜਿਨ੍ਹਾਂ ਨੇ ਖਾਲਸਾ ਰਾਜ ਦੀ ਮੁੜ ਸਥਾਪਨਾ ਲਈ ਸੰਘਰਸ਼ ਸ਼ੁਰੂ ਕੀਤਾ ਅਤੇ ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ ਖਾਲਸਾ ਫੌਜ ਦੇ ਉਹ ਸਿਪਾਹੀ ਸਨ, ਜਿਨ੍ਹਾਂ ਨੇ ਖਾਲਸਾ ਰਾਜ ਨੂੰ ਅੱਖੀਂ ਬਿਖਰਦਾ ਵੇਖਿਆ ਸੀ।

ਬਾਬਾ ਰਾਮ ਸਿੰਘ ਨੇ ਨਿੱਕੇ ਜਿਹੇ ਪਿੰਡ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਤੋਂ ਜਿਹੜਾ ਇਨਕਲਾਬ ਅਰੰਭਿਆ ਉਸ ਵਰਗੀ ਉਦਾਹਰਣ ਦੁਨੀਆਂ ਭਰ ਵਿਚ ਕਿਧਰੋਂ ਵੀ ਨਹੀਂ ਮਿਲਦੀ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸ਼ੁਰੂ ਕੀਤੀ ਗੁਰਮਤਿ ਵਿਚਾਰਧਾਰਾ ਨੂੰ ਦਸ਼ਮੇਸ਼ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੀਆਂ ਸਿਖਰਾਂ ਤੀਕਰ ਪਹੁੰਚਾਇਆ ਸੀ। ਉਸ ਨੂੰ ਅੱਗੇ ਤੋਰਨ ਦੀ ਮੁਹਿੰਮ ਬਾਬਾ ਰਾਮ ਸਿੰਘ ਜੀ ਨੇ ਵਿੱਢੀ। ਮਾਨਵਤਾ ਦੇ ਯੁਗਾਂ ਲੰਮੇ ਇਤਿਹਾਸ ਤੇ ਨਜ਼ਰ ਮਾਰਿਆਂ ਇਹ ਤੱਥ ਸਪਸ਼ਟ ਹੋ ਜਾਂਦੇ ਹਨ ਕਿ ਜਦੋਂ ਕਦੀ ਵੀ ਤਵਾਰੀਖ ਦਾ ਰਥ ਮੋੜ ਕੱਟਦਾ ਹੈ ਤਾਂ ਇਤਿਹਾਸ ਦੀ ਸਿਰਜਣਾ ਖੁਦ-ਬ-ਖੁਦ ਹੀ ਹੋ ਜਾਂਦੀ ਹੈ। ਪੰਜਾਬ ਦੇ ਇਤਿਹਾਸ ਨਾਲ ਵੀ ਅਜਿਹਾ ਕੁਝ ਨਿਰੰਤਰ ਵਾਪਰਦਾ ਹੀ ਰਿਹਾ ਹੈ। ਮੁਗਲਾਂ ਦੇ ਹਮਲਿਆਂ ਦੇ ਚਸ਼ਮਦੀਦ ਗਵਾਹ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਰਚੀ ਬਾਬਰ ਬਾਣੀ ਵਿੱਚੋਂ ਵੀ ਇਸ ਸਚਾਈ ਦੀ ਪੁਸ਼ਟੀ ਹੋ ਜਾਂਦੀ ਹੈ।

ਬਾਬਰਕਿਆਂ ਦੇ ਜ਼ੁਲਮ ਸਿਤਮ, ਅੰਨ੍ਹੇ ਮਜ਼ਬੀ ਜਨੂੰਨ ਅਤੇ ਬਾਬੇਕਿਆਂ ਦੇ ਸਰਬੱਤ ਦੇ ਭਲੇ ਵਾਲੇ ਫਲਸਫੇ ਦਾ ਬਿਰਤਾਂਤ ਹੀ ਸਾਡੀ ਤਵਾਰੀਖ ਦੇ ਨੈਣ ਨਕਸ਼ ਘੜਦਾ ਹੈ।

ਬਾਬਾ ਰਾਮ ਸਿੰਘ ਜੀ ਨੇ ਧਰਮ ਕਰਮ ਦੇ ਖੇਤਰ ਵਿਚ ਮਾਰੇ ਮਾਅਰਕਿਆਂ ਦੇ ਨਾਲੋ

ਨਾਲ ਸਮਾਜਿਕ ਅਤੇ ਰਾਜਨੀਤਕ ਖੇਤਰਾਂ ਵਿਚ ਅਸਲੋਂ ਇਤਿਹਾਸਕ ਤੇ ਨਵੇਂ ਨਵੇਕਲੇ ਕਾਰਜ ਵਾਤਾਵਰਣ ਨੂੰ ਬਚਾਉਣ ਤੇ ਅਨੰਤ ਕੁਦਰਤ ਨਾਲ ਇਕ ਸੁਰ ਹੋ ਕੇ ਪ੍ਰਦੂਸ਼ਨ ਮੁਕਤੀ ਦੀ ਲਹਿਰ ਦਾ ਮੁੱਢ ਬੰਨ੍ਹਿਆ। ਗੁਰਮਤਿ ਫਲਸਫੇ ਦੀ ਅਨੁਸਾਰੀ ਇਸ ਲਹਿਰ ਨੂੰ ਹਰ ਪੱਖੋਂ ਵਿਚਾਰਨ ਪਿੱਛੋਂ ਬਾਬਾ ਰਾਮ ਸਿੰਘ ਜੀ ਦੀ ਘਾਲਣਾ ਨੂੰ ਪਾਠਕਾਂ ਦੀ ਪਰ੍ਹਿਆ ਸਨਮੁੱਖ ਪੇਸ਼ ਕਰਨ ਦਾ ਜਿਹੜਾ ਮੁੱਲਵਾਨ ਕਾਰਜ ਸ. ਸੰਤ ਸਿੰਘ ਸੋਹਲ ਨੇ ਕੀਤਾ ਹੈ ਉਹਦੇ ਲਈ ਅਸੀਂ ਕੁੱਲ ਆਲਮ ਦੀਆਂ ਸੱਥਾਂ ਵਾਲੇ ਦਿਲਾਂ ਦੀਆਂ ਡੂੰਘਾਈਆਂ ਤੋਂ ਇਨ੍ਹਾਂ ਦੇ ਬੇਹੱਦ ਸ਼ੁਕਰਗੁਜਾਰ ਹਾਂ।

| | |
|---|---|
| ਮੋਤਾ ਸਿੰਘ ਸਰਾਏ | ਡਾ. ਨਿਰਮਲ ਸਿੰਘ |
| ਸੰਚਾਲਕ ਯੂਰਪੀ ਪੰਜਾਬੀ ਸੱਥ | ਸੇਵਾਦਾਰ ਪੰਜਾਬੀ ਸੱਥ |
| ਵਾਲਸਾਲ-ਯੂ. ਕੇ | ਲਾਂਬੜਾ-ਜਲੰਧਰ |

********************

# ਵੱਡਮੁੱਲੇ ਇਤਿਹਾਸਕ ਮਹਾਂਕਾਵਿ ਦਾ ਹਾਰਦਿਕ ਅਭਿਨੰਦਨ

ਸੰਤ ਸਿੰਘ ਸੋਹਲ ਕਵਿਤਾ, ਗੀਤ, ਗ਼ਜ਼ਲ, ਛੰਦਾ-ਬੰਦੀ ਅਤੇ ਪਿੰਗਲ ਵਰਗੀਆਂ ਵਿਧਾਵਾਂ ਦੇ ਧਨੀ ਹਨ। ਜਿਸਦੀ ਜਾਣਕਾਰੀ ਹਥਲੇ ਮਹਾਂਕਾਵਿ ਤੋਂ ਇਲਾਵਾ ਉਨ੍ਹਾਂ ਦੇ ਗੀਤ, ਗ਼ਜ਼ਲ, ਬਾਲ ਸਾਹਿਤ ਦੇ ਪਹਿਲਾਂ ਛਪ ਚੁੱਕੇ ਨੌਂ ਕਾਵਿ ਸੰਗ੍ਰਹਿਆਂ ਦੇ ਕਿਸੇ ਵੀ ਪੰਨੇ ਨੂੰ ਪੜ੍ਹ ਕੇ ਪ੍ਰਤੱਖ ਹੋ ਜਾਂਦੀ ਹੈ। ਸੰਤ ਸਿੰਘ ਸੋਹਲ ਸਬੂਤੇ ਕਦਮ ਪੁੱਟਦੇ ਲਗਾਤਾਰ ਆਪਣੀ ਸਫਲਤਾ ਦੀ ਮੰਜ਼ਿਲ ਵੱਲ ਵਧ ਰਹੇ ਹਨ। 'ਸੁਤੰਤਰਤਾ ਸੰਗ੍ਰਾਮ ਦੇ ਮਹਾਂਨਾਇਕ' ਸੰਤ ਸਿੰਘ ਸੋਹਲ ਦਾ ਪਲੇਠਾ ਇਤਿਹਾਸਕ ਮਹਾਂਕਾਵਿ ਹੈ, ਇਸ ਮਹਾਂਕਾਵਿ ਵਿੱਚ ਖਾਲਸਾ ਰਾਜ ਦੇ ਚਲੇ ਜਾਣ ਅਤੇ ਭਾਰਤ ਅੰਗਰੇਜ਼ ਬਸਤੀਵਾਦੀਆਂ ਦੇ ਗ਼ੁਲਾਮ ਹੋ ਜਾਣ ਤੋਂ ਬਾਅਦ ਦੇਸ਼ ਦੀ ਆਜ਼ਾਦੀ ਲਈ ਪੰਜਾਬ ਦੀ ਧਰਤੀ ਤੋਂ ਅੰਗਰੇਜ਼ ਹਕੂਮਤ ਵਿਰੁੱਧ ਉਭਰੀ ਪਹਿਲੀ ਵਿਸ਼ਾਲ ਲੋਕ ਲਹਿਰ 'ਕੂਕਾ ਸੰਗਰਾਮ' ਦੀ ਗਾਥਾ ਹੈ। ਇਸ ਮਹਾਂਕਾਵਿ ਦੇ ਮਹਾਂਨਾਇਕ ਕੂਕਾ ਸੰਗਰਾਮ ਦੇ ਮੋਢੀ ਗੁਰੂ ਰਾਮ ਸਿੰਘ ਹਨ। ਸੰਤ ਸਿੰਘ ਦਾ ਇਹ ਮਹਾਂਕਾਵਿ ਨਿਰਾ ਇਤਿਹਾਸਕ ਹੀ ਨਹੀਂ ਸਗੋਂ ਧਾਰਮਿਕ, ਸਮਾਜਿਕ, ਸੱਭਿਆਚਾਰਕ, ਦੇਸ਼ ਪ੍ਰੇਮ, ਸ਼ਾਕਾਦਾਰੀ ਪ੍ਰਣਾਲੀ ਅਤੇ ਫਰਜ਼ਾਂ ਦੀ ਮਹੱਤਤਾ ਦਰਸਾਉਂਦਾ ਸਾਹਿਤਕ ਵੰਨਗੀਆਂ ਨਾਲ ਲਬਾ ਲਬ ਦਸਤਾਵੇਜ਼ ਹੈ।

ਸੰਤ ਸਿੰਘ ਸੋਹਲ ਨਾਲ ਅੱਜ ਮੇਰੀ ਕੋਈ ਜਾਣ ਪਹਿਚਾਣ ਨਹੀਂ ਸੀ ਹੋਣੀ ਅਤੇ ਨਾ ਹੀ ਇਹ ਮਹਾਂਕਾਵਿ ਸਾਡੇ ਹੱਥਾਂ ਵਿੱਚ ਹੋਣਾ ਸੀ, ਜੇਕਰ ਪੰਜਾਬੀ ਸੱਥ ਦੇ ਪਿਤਾਮਾ ਡਾ. ਨਿਰਮਲ ਸਿੰਘ ਲਾਂਬੜਾ ਜੀ ਨੇ ਪੰਜਾਬੀ ਸੱਥ ਦੇ ਇਹ ਬੋਹੜ ਨੂੰ ਬੋਇਆ ਨਾ ਹੁੰਦਾ ਜਾਂ ਪੰਜਾਬੀ ਸੱਥ ਦੇ ਵਿਸ਼ਵ ਪੱਧਰੀ ਇੱਕ ਵਿਸ਼ਾਲ ਮੰਚ ਦੀ ਸਿਰਜਨਾ ਨਾ ਕੀਤੀ ਹੁੰਦੀ। ਪੰਜਾਬੀ ਸੱਥ ਸ਼ਬਦ ਸਾਡੀਆਂ ਪੁਰਾਤਨ ਪਰੰਪਰਾਵਾਂ, ਪੁਰਾਤਨ ਫਲਸਫੇ, ਇਤਿਹਾਸ, ਸੱਭਿਆਚਾਰ ਅਤੇ ਮਨੁੱਖਤਾ ਦੀਆਂ ਜੜ੍ਹਾਂ ਨਾਲ ਜੁੜਿਆ ਹੋਇਆ ਪਿਆਰਾ ਸ਼ਬਦ ਹੈ। ਜੁਗਾਂ-ਜੁਗਾਂਤਰਾਂ ਤੋਂ ਪਿੰਡਾਂ ਵਿੱਚ ਜੁੜਦੀਆਂ ਸੱਥਾਂ ਦੀ ਸਹਿਜਤਾ ਅਤੇ ਵਿਕਾਸ ਤੋਂ ਸੇਧ ਲੈਂਦਿਆਂ ਡਾ. ਨਿਰਮਲ ਸਿੰਘ ਜੀ ਨੇ ਪੰਜਾਬੀ ਸੱਥ ਦੇ ਸੰਸਾਰ ਪੱਧਰੀ ਮੰਚ ਦੀ ਇੱਕ ਅਜਿਹੀ ਸਥਾਪਨਾ ਕੀਤੀ ਕਿ ਅੱਜ ਡਾ. ਨਿਰਮਲ ਸਿੰਘ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਕਾਰਜ ਕਰ ਰਹੇ ਪ੍ਰੋ. ਮੋਤਾ ਸਿੰਘ ਸਰਾਏ ਯੂ. ਕੇ. ਦੀ ਅਗਵਾਈ ਵਿੱਚ ਪੰਜਾਬੀ ਸੱਥ ਦੇ ਬੋਹੜ ਦੀਆਂ ਜੜ੍ਹਾਂ ਦੁਨੀਆਂ ਪੱਧਰ ਤੇ ਧੁਰ ਧਰਾਤਲ ਤੱਕ ਫੈਲ ਚੁੱਕੀਆਂ ਹਨ। ਬੋਹੜ ਦੇ ਠੋਸ ਟਾਹਣੇ ਮਾਝੇ, ਮਾਲਵੇ, ਦੁਆਬੇ, ਪੁਆਧ, ਪੋਠੋਹਾਰ, ਲੱਖੀ ਜੰਗਲ, ਰਿਆੜਕੀ, ਮੰਜਕੀ, ਢਾਹਾ, ਦੋਨਾ ਤੋਂ ਹੁੰਦੇ ਹੋਏ ਇੰਗਲੈਂਡ, ਅਮਰੀਕਾ, ਆਸਟ੍ਰੇਲੀਆ, ਕੈਨੇਡਾ, ਜਰਮਨੀ, ਪਾਕਿਸਤਾਨ ਅਤੇ ਅਰਬ ਦੇਸ਼ਾਂ ਵਿੱਚ ਪਹੁੰਚ ਕੇ ਮਾਂ ਬੋਲੀ ਪੰਜਾਬੀ ਦੀਆਂ ਠੰਢੀਆਂ-ਮਿੱਠੀਆਂ ਛਾਵਾਂ ਬਖੇਰ ਰਹੇ ਹਨ।

ਪੰਜਾਬੀ ਸੱਥ ਕੋਈ ਸਾਹਿਤ ਸਭਾ ਨਹੀਂ, ਕੋਈ ਸਮਾਜਿਕ ਜਥੇਬੰਦੀ ਨਹੀਂ, ਕੋਈ ਰਾਜਨੀਤਿਕ ਦਲ ਨਹੀਂ, ਇਹ ਪੰਜਾਬੀ ਮਾਂ ਬੋਲੀ, ਮਾਂ ਧਰਤੀ, ਵਾਤਾਵਰਨ, ਪਾਣੀ, ਆਪਣੀ ਅਮੀਰ

ਵਿਰਾਸਤ, ਆਪਣੇ ਸੱਭਿਆਚਾਰ ਅਤੇ ਆਪਣੀਆਂ ਪੁਸ਼ਤੈਨੀ ਜੜ੍ਹਾਂ ਨਾਲ ਜੁੜਨ ਲਈ ਯਤਨਾਂ ਵਿੱਚ ਮਸਰੂਫ਼ ਇੱਕ ਸਰਗਰਮ ਸਮੂਹ ਹੈ। ਪੰਜਾਬੀ ਸੱਥ ਦੀਆਂ ਸੰਸਾਰ ਵਿੱਚ ੫੨ ਇਕਾਈਆਂ ਹਨ। ਇਹਨਾਂ ਇਕਾਈਆਂ ਦੇ ਸੇਵਾਦਾਰ ਆਪੋ ਆਪਣੇ ਇਲਾਕਿਆਂ ਵਿੱਚ ਪੰਜਾਬ, ਪੰਜਾਬੀ, ਪੰਜਾਬੀਅਤ ਲਈ ਆਪਣੇ ਕਾਰਜਾਂ ਵਿੱਚ ਮਘਨ ਹਨ। ਪੰਜਾਬੀ ਸੱਥ ਦਾ ਆਪਣਾ ਪੰਜ ਨਦ ਪ੍ਰਕਾਸ਼ਨ ਹੈ। ਪੰਜਾਬੀ ਸੱਥ ਨੇ ਹੁਣ ਤੱਕ ਖੋਜਾਂ, ਸਫ਼ਰਨਾਮੇ, ਕਿੱਸੇ, ਕਾਵਿ ਸੰਗ੍ਰਹਿ, ਗੁਰਮਤਿ, ਗੁਰਸਿੱਖੀ, ਗੁਰਬਾਣੀ, ਰਹਿਤ ਮਰਿਯਾਦਾ, ਪਹਿਰਾਵੇ, ਸਮਾਜਿਕ ਬੁਰਾਈਆਂ ਵਿਰੁੱਧ ਉਸਾਰੂ ਸਾਹਿਤ ਦੀਆਂ ੪੫੦ ਤੋਂ ਜਿਆਦਾ ਪੁਸਤਕਾਂ ਛਾਪੀਆਂ ਹਨ। ਬਹੁਤ ਬੇਸ਼ਕੀਮਤੀ ਇਤਿਹਾਸ ਜੋ ਖਰੜਿਆਂ ਵਿੱਚ ਪਿਆ ਗ਼ਲ ਰਿਹਾ ਸੀ, ਨੂੰ ਛਾਪ ਕੇ ਸੁਰਜੀਤ ਕੀਤਾ ਹੈ। ਵੱਖ ਵੱਖ ਇਕਾਈਆਂ ਦੇ ਸੰਚਾਲਕਾਂ ਨੇ ਆਪੋ ਆਪਣੇ ਇਲਾਕਿਆਂ ਦੀਆਂ ਖੋਜਾਂ ਕਰਕੇ ਪੁਸਤਕਾਂ ਛਾਪੀਆਂ ਹਨ, ਜੋ ਨਿਰਵਿਘਨ ਜਾਰੀ ਹਨ। ਪੰਜਾਬੀ ਸੱਥ ਵਲੋਂ ਪੁਸਤਕਾਂ 'ਗੁਰੂ ਕੇ ਲੰਗਰ' ਵਾਂਗ ਲੰਗਰ ਲਾ ਕੇ ਵਰਤਾਈਆਂ ਜਾਂਦੀਆਂ ਹਨ ਅਤੇ ਪਾਠਕਾਂ ਵਲੋਂ ਸੀਨੇ ਨਾਲ ਲਗਾਈਆਂ ਜਾਂਦੀਆਂ ਹਨ ਤੇ ਪੜ੍ਹੀਆਂ ਜਾਂਦੀਆਂ ਹਨ।

ਪੰਜਾਬੀ ਸੱਥ ਦੀਆਂ ਅਨੇਕਾਂ ਪੁਸਤਕਾਂ ਇਤਿਹਾਸ ਵਿੱਚ ਮੀਲ ਪੱਥਰ ਸਾਬਤ ਹੋਈਆਂ ਹਨ। ਸੱਥ ਨੇ ਸਾਡੀ ਵਿਰਾਸਤ ਨੂੰ ਦਰਸਾਉਂਦਾ ਲਾਂਬੜਾ ਵਿਖੇ ਬਾਕਮਾਲ ਵਿਰਾਸਤ ਭਵਨ ਵੀ ਬਣਾਇਆ ਹੈ। ਸੰਸਾਰ ਪੱਧਰ ਤੇ ਕਾਰਜ ਕਰਦੀਆਂ ਸਮੁੱਚੀਆਂ ਇਕਾਈਆਂ ਵਲੋਂ ਆਪਣੇ ਇਲਾਕੇ ਦੀਆਂ ਨਿਰਸਵਾਰਥ ਸੇਵਾ ਕਰਨ ਵਾਲੀਆਂ ਮਾਣ-ਮੱਤੀਆਂ ਸ਼ਖ਼ਸੀਅਤਾਂ ਨੂੰ ਸਾਦੇ ਅਤੇ ਪ੍ਰਭਾਵਸ਼ਾਲੀ ਸਮਾਗਮ ਰਚਾ ਕੇ ਮਾਣ ਸਨਮਾਨ ਦਿੱਤੇ ਜਾਂਦੇ ਹਨ। ਪੰਜਾਬੀ ਸੱਥ ਦਾ ਆਨਲਾਈਨ ਚੈਨਲ 'ਵਿਰਸੇ ਦੇ ਵਾਰਿਸ' ਵੀ ਲਗਾਤਾਰ ਚੱਲਦਾ ਹੈ, ਜਿਸ ਵਿੱਚ ਯੂ. ਕੇ. ਤੋਂ ਮੋਤਾ ਸਿੰਘ ਸਰਾਏ ਲਗਾਤਾਰ ਵਿਰਸੇ, ਸੱਭਿਆਚਾਰ, ਮਾਂ ਬੋਲੀ ਨਾਲ ਜੁੜਨ ਅਤੇ ਸਮੇਂ ਦੇ ਹਾਣੀ ਬਣ ਕੇ ਸਮਾਜ ਨੂੰ ਅਗਾਂਹਵਧੂ ਮਜ਼ਬੂਤ ਕਦਮ ਪੁੱਟਣ ਦੇ ਸਲਾਹ ਮਸ਼ਵਰੇ ਦਿੰਦੇ ਹਨ ਅਤੇ ਉੱਤਮ ਦਰਜੇ ਦੀ ਰੌਚਕ ਗੱਲਬਾਤ ਹੁੰਦੀ ਹੈ।

ਪੰਜਾਬੀ ਸੱਥ ਦੀਆਂ ਆਪਣੀਆਂ ਭਰਾਤਰੀ ਜਥੇਬੰਦੀਆਂ ਵੀ ਹਨ, ਜੋ ਵੱਖ ਵੱਖ ਖੇਤਰਾਂ ਵਿੱਚ ਕਾਰਜ ਕਰਦੀਆਂ ਹਨ। ਜਿਹਨਾਂ ਵਿੱਚੋਂ ਪ੍ਰਮੁੱਖ ਤੌਰ ਤੇ ਮਾਈ ਭਾਗੋ ਬ੍ਰਗੇਡ ਪਟਿਆਲਾ (ਸੰਚਾਲਕ ਡਾ. ਕੁਲਵੰਤ ਕੌਰ), ਸਾਡਾ ਪੰਜਾਬ ((ਮਾਸਿਕ ਮੈਗਜ਼ੀਨ-ਸੰਪਾਦਕ ਡਾ. ਇੰਦਰਜੀਤ ਸਿੰਘ ਘੁੰਗਰਾਲੀ), ਬਾਬਾ ਆਇਆ ਰਿਆੜਕੀ ਕਾਲਜ ਤੁਗਲਵਾਲ, ਚੌਗਿਰਦਾ ਬਚਾਉ ਕਮੇਟੀ, ਪਿੰਗਲਵਾੜਾ ਅੰਮ੍ਰਿਤਸਰ, ਵਾਤਾਵਰਨ ਸਾਂਭ ਸੰਭਾਲ ਵਾਲੇ ਬਾਬਾ ਬਲਵੀਰ ਸਿੰਘ ਸੀਚੇਵਾਲ ਹਨ।

ਪੰਜਾਬੀ ਸੱਥ ਦੀਆਂ ਸੰਸਾਰ ਪੱਧਰੀ ੫੨ ਇਕਾਈਆਂ ਵਿੱਚੋਂ ਇੱਕ ਇਕਾਈ ਛੋਟੇ ਸਾਹਿਬਜ਼ਾਦਿਆਂ ਨੂੰ ਸਮਰਪਿਤ 'ਪੰਜਾਬੀ ਸੱਥ ਸਰਹੰਦ' ਹੈ। ਜਿਸਦੇ ਨਿਗਰਾਨ, ਮੁਖੀ ਜਾਂ ਸੇਵਾਦਾਰ ਬਹੁਤ ਹੀ ਪਿਆਰੀ ਗਿਆਨ, ਸਹਿਜਤਾ ਅਤੇ ਪੰਜਾਬੀਅਤ ਦੇ ਰੰਗਾਂ ਵਿੱਚ ਰੰਗੀ ਰੂਹ ਸੰਤ ਸਿੰਘ ਸੋਹਲ ਹਨ। ਜੋ ਲਗਨ, ਮਿਹਨਤ ਅਤੇ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ, ਕਵਿਤਾ ਦੀ ਰੂਹ ਵਿੱਚ ਘੁਲ਼ੇ ਹੋਏ ਸੱਜਣ ਹਨ। ਜੋ ਆਪਣੇ ਪਹਿਲਾਂ ਛਪ ਚੁੱਕੇ ਨੌਂ ਕਾਵਿ ਸੰਗ੍ਰਹਿਆਂ ਤੋਂ ਬਾਅਦ ੧੦ਵੀਂ ਪੁਸਤਕ 'ਸੁਤੰਤਰਤਾ ਸੰਗ੍ਰਾਮ ਦੇ ਮਹਾਂਨਾਇਕ' ਮਹਾਂਕਾਵਿ ਲੈ

ਕੇ ਹਾਜ਼ਰ ਹੋਏ ਹਨ। ਉਹਨਾਂ ਦਾ ਸਵਾਗਤ ਹੈ, ਅਭਿਨੰਦਨ ਹੈ, ਉਨ੍ਹਾਂ ਦੀ ਕਲਮ ਨੂੰ ਸਜਦਾ ਹੈ, ਨਮਨ ਹੈ।

ਇਤਿਹਾਸ ਮਨੁੱਖਤਾ ਦਾ ਰਾਹ ਦਸੇਰਾ ਹੁੰਦਾ ਹੈ। ਇਤਿਹਾਸ ਲੋਕਾਂ ਦੀ ਉਲਝੀ ਤਾਣੀ ਨੂੰ ਰਾਹ ਦਿਖਾਉਣ ਵਾਲਾ ਚਾਨਣ ਹੁੰਦਾ ਹੈ, ਜੋ ਸਮਾਜ ਨੂੰ ਸਹਿਜ ਅਤੇ ਵਿਕਾਸ ਦੇ ਰਸਤਿਆਂ ਤੇ ਤੋਰਦਾ ਹੈ। ਇਤਿਹਾਸਕ ਮਹਾਂਕਾਵਿ ਲਿਖਣਾ ਕੋਈ ਸੌਖਾ ਕਾਰਜ ਨਹੀਂ ਹੈ। ਪੰਜਾਬੀ ਦੇ ਮਹਾਨ ਵਿਦਵਾਨ, ਲੋਕ ਗੀਤਾਂ ਦੇ ਖੋਜੀ ਸ੍ਰੀ ਦਵਿੰਦਰ ਸਤਿਆਰਥੀ ਜੀ ਦਾ ਮਹਾਂਕਾਵਿ ਦੇ ਕਵੀ ਬਾਰੇ ਕਥਨ ਹੈ–

"ਕਿਸੇ ਵੀ ਮਹਾਂਕਾਵਿ ਦੀ ਰਚਨਾ ਬਹੁਤ ਅਧਿਐਨ ਦੀ ਮੰਗ ਕਰਦੀ ਹੈ, ਕਈ ਭਾਸ਼ਾਵਾਂ ਦੇ ਗਿਆਨ ਦੀ ਲੋੜ ਪੈਂਦੀ ਹੈ। ਕਵੀ ਨੇ ਬਹੁਤ ਕੁਝ ਤੱਕਿਆ ਹੋਵੇ, ਬਹੁਤ ਕੁਝ ਅਨੁਭਵ ਕੀਤਾ ਹੋਵੇ। ਸਾਹਿਤ ਦੀ ਪੂਰੀ ਪਰੰਪਰਾ ਨੂੰ ਬੱਤੀ ਧਾਰਾਂ ਵਾਲੀ ਮਾਂ ਸਮਝ ਕੇ ਉਸ ਨੇ ਉਸਦਾ ਕੱਚਾ ਦੁੱਧ ਪੀਤਾ ਹੋਵੇ, ਤਾਂ ਜਾ ਕੇ ਕਵੀ ਵਿੱਚ ਇਹ ਸ਼ਕਤੀ ਆ ਸਕਦੀ ਹੈ ਕਿ ਉਹ ਕਿਸੇ ਮਹਾਂਕਾਵਿ ਦੀ ਰਚਨਾ ਨੂੰ ਹੱਥ ਪਾ ਸਕੇ।"

ਸੰਤ ਸਿੰਘ ਸੋਹਲ ਦਾ ਇਹ ਮਹਾਂਕਾਵਿ ਸੁਤੰਤਰਤਾ ਸੰਗਰਾਮ ਦੇ ਮੋਢੀ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਉਨ੍ਹਾਂ ਮਰਜੀਵੜੇ ਸਿੰਘ ਸ਼ਹੀਦਾਂ ਨੂੰ ਸਮਰਪਿਤ ਹੈ, ਜਿਨ੍ਹਾਂ ਨੇ ਬ੍ਰਿਟਿਸ਼ ਸਾਮਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਇਹ ਮਹਾਂਕਾਵਿ ਉਨ੍ਹਾਂ ਦੇਸ਼ ਭਗਤਾਂ ਨੂੰ ਸਮਰਪਿਤ ਹੈ, ਜਿਨ੍ਹਾਂ ਨੇ ਦੇਸ਼ ਲਈ ਆਪਣੇ ਖ਼ੂਨ ਦਾ ਕਤਰਾ ਕਤਰਾ ਵਹਾਅ ਦਿੱਤਾ, ਤੋਪਾਂ ਅੱਗੇ ਛਾਤੀਆਂ ਤਾਣ ਕੇ ਤੂੰਬਾ ਤੂੰਬਾ ਹੋ ਉੱਡ ਗਏ, ਫਾਂਸੀਆਂ ਦੇ ਲਟਕ ਗਏ, ਕਾਲੇ ਪਾਣੀ ਦੀਆਂ ਕਾਲ ਕੋਠੜੀਆਂ ਵਿੱਚ ਸ਼ਹੀਦ ਹੋ ਗਏ ਅਤੇ ਅਮਰ ਹੋ ਗਏ।

ਇਸ ਮਹਾਂਕਾਵਿ ਵਿੱਚ ਸੰਤ ਸਿੰਘ ਸੋਹਲ ਨੇ ਆਜ਼ਾਦੀ ਸੰਗਰਾਮ ਦੇ ਝੰਡਾਬਰਦਾਰ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਅਰੰਭੇ ਕੂਕਾ ਅੰਦੋਲਨ, ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਤੋਂ ਲੈ ਕੇ ਮਰਗੋਈ ਜੇਲ੍ਹ ਤੋਂ ਗੁਪਤਵਾਸ ਹੋ ਜਾਣ ਤੱਕ ਦੇ ਜੀਵਨ ਬਿਰਤਾਂਤ ਨੂੰ ਪਿੰਗਲ ਅਧਾਰਿਤ ਛੰਦਾਬੰਦੀ ਰਾਹੀਂ ਬਾਖ਼ੂਬੀ ਬਿਆਨ ਕੀਤਾ ਹੈ।

ਪੰਜਾਬ ਦੀ ਧਰਤੀ ਤੋਂ ਮੁਰਝਾ ਚੁੱਕੀ ਗੁਰਸਿੱਖੀ ਅਤੇ ਭਾਰਤ ਦੀ ਆਜ਼ਾਦੀ ਲਈ ਕੂਕਾ ਅੰਦੋਲਨ ਦੀਆਂ ਜਿੰਨੀਆਂ ਵੱਡੀਆਂ ਕੁਰਬਾਨੀਆਂ ਹਨ, ਜਿੰਨੇ ਵੱਡੇ ਪੱਧਰ 'ਤੇ ਗੁਰੂ ਰਾਮ ਸਿੰਘ ਨੇ ਹੈਰਾਨ ਕਰ ਦੇਣ ਵਾਲੇ ਨਵੇਂ ਇਤਿਹਾਸ ਦੀ ਸਿਰਜਨਾ ਕੀਤੀ ਹੈ, ਉਸ ਮੁਤਾਬਕ ਇਸ ਜੁੱਗ ਪਲਟਾਊ ਜਵਾਹਰਭਾਟੇ ਦੀ ਜਾਣਕਾਰੀ ਆਮ ਲੋਕਾਂ ਤੱਕ ਨਹੀਂ ਪਹੁੰਚ ਸਕੀ। ਇਤਿਹਾਸਕ ਤੱਥਾਂ ਨੂੰ ਸਮਝਣ ਲਈ ਉਸ ਵਕਤ ਦੇ ਸਮਕਾਲੀ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ੨੯ ਮਾਰਚ ੧੮੪੯ ਈ. ਨੂੰ ਪੰਜਾਬ ਦੀ ਆਜ਼ਾਦ ਖਾਲਸਾ ਹਕੂਮਤ ਦਾ ਆਖਰੀ ਦਰਬਾਰ ਸਜਿਆ। ਅੰਗਰੇਜ਼ ਅਧਿਕਾਰੀ ਇਲੀਅਟ ਅਤੇ ਸਰ ਲਾਰੈਂਸ ਵਲੋਂ ਘੋਸ਼ਣਾ ਪੱਤਰ ਤੇ ਦਸਤਖਤ ਕਰਵਾ ਕੇ ਖਾਲਸਾ ਰਾਜ ਦੇ ਆਖਰੀ ਮਹਾਰਾਜਾ, ਮਹਾਰਾਜਾ ਦਲੀਪ ਸਿੰਘ ਨੂੰ ਗੱਦੀ ਤੋਂ ਉਤਾਰ ਦਿੱਤਾ ਗਿਆ। ਲਾਹੌਰ ਦੇ ਸ਼ਾਹੀ ਕਿਲੇ ਤੋਂ ਖਾਲਸਾ ਰਾਜ ਦਾ ਕੇਸਰੀ ਝੰਡਾ ਉਤਾਰ ਕੇ ਅੰਗਰੇਜ਼ ਹਕੂਮਤ ਦਾ ਝੰਡਾ ਲਹਿਰਾ ਦਿੱਤਾ ਗਿਆ। ਨਾਨਕਸ਼ਾਹੀ, ਗੁਰੂ ਗੋਬਿੰਦ ਸਿੰਘ ਅਤੇ ਹਰੀ ਸਿੰਘ ਨਲਵਾ ਨਾਵਾਂ ਦੇ ਸ਼ਾਹੀ ਸਿੱਕੇ ਬੰਦ ਕਰਕੇ ਅੰਗਰੇਜ਼ ਨੇ ਆਪਣੀ ਕਰੰਸੀ ਪ੍ਰਚੱਲਤ

ਕਰ ਦਿੱਤੀ। ਅੰਗਰੇਜ਼ ਨੇ ਹਰਿਮੰਦਰ ਸਾਹਿਬ ਅਤੇ ਸਿੱਖਾਂ ਦੇ ਗੁਰਦੁਆਰਿਆਂ ਦੀਆਂ ਕਮੇਟੀਆਂ ਭੰਗ ਕਰਕੇ ਆਪਣੇ ਵਫ਼ਾਦਾਰ ਮਹੰਤ ਅਤੇ ਜਥੇਦਾਰ ਗੁਰਦੁਆਰਿਆਂ ਵਿੱਚ ਸਥਾਪਿਤ ਕਰ ਦਿੱਤੇ। ਅੰਗਰੇਜ਼ ਗਵਰਨਰ ਡਲਹੌਜੀ ਨੇ ਗੁਰਸਿੱਖ ਦੇਸ਼ ਭਗਤ ਬਾਬਾ ਬੀਰ ਸਿੰਘ ਨੌਰੰਗਾਬਾਦੀ ਨੂੰ ਸ਼ਹੀਦ ਕਰਕੇ, ਭਾਈ ਮਹਾਰਾਜ ਸਿੰਘ ਨੂੰ ਕੈਦ ਕਰਕੇ ਜਲਾਵਤਨ ਕਰ ਦੇਣ, ਮਹਾਰਾਣੀ ਜਿੰਦਾਂ ਨੂੰ ਨਜ਼ਰਬੰਦ ਕਰ ਦੇਣ ਅਤੇ ਅੰਗਰੇਜ਼ ਖਿਲਾਫ਼ ਨਿਕਲਦੀ ਕੋਈ ਵੀ ਬਾਗੀ ਸੁਰ ਨੂੰ ਖਤਮ ਕਰਕੇ ਇਹ ਦਾਅਵਾ ਕਰ ਦਿੱਤਾ ਸੀ ਕਿ ਰਾਜਨੀਤਕ ਪੱਖ ਤੋਂ ਸਿੱਖਾਂ ਦੀ ਹੋਂਦ ਖਤਮ ਕਰ ਦਿੱਤੀ ਗਈ ਹੈ।

ਇਸ ਸਮੇਂ ਸਿੱਖ ਰਾਜ ਦਾ ਪਤਨ, ਸ਼ਾਹੀ ਪਰਿਵਾਰ ਵਿੱਚ ਹੋਏ ਕਤਲੇਆਮ ਦੇ ਇਤਿਹਾਸ ਦਾ ਵਰਨਣ ਸੰਤ ਸਿੰਘ ਸੋਹਲ ਨੇ ਇਸ ਮਹਾਂਕਾਵਿ ਵਿੱਚ ਪਹਿਲੇ ਸਰਗ ਵਿੱਚ ਇਨ੍ਹਾਂ ਸ਼ਬਦਾਂ ਨਾਲ ਕੀਤਾ ਹੈ-

*'ਲਿਖਾਂ ਕਹਾਣੀ ਪਤਨ ਦੀ, ਫੇਰ ਲਿਖਾਂ ਪ੍ਰਸੰਗ।*
*ਇੱਕ ਝਾਤੀ ਇਤਿਹਾਸ ਤੇ, ਲਿਖਾਂ ਸਮੇਂ ਦੇ ਰੰਗ।'*

ਅੱਤਿਆਚਾਰੀ ਅੰਗਰੇਜ਼ ਦੀ ਘੋਰ ਗ਼ੁਲਾਮੀ ਦੇ ਸਮੇਂ ਵਿੱਚ ਜਦੋਂ ਅੰਗਰੇਜ਼ ਖਿਲਾਫ਼ ਕੋਈ ਉਂਗਲ ਕਰਨ ਦੇ ਵੀ ਸਮਰੱਥ ਨਹੀਂ ਸੀ ਰਿਹਾ, ਉਦੋਂ ਮਹਾਰਾਜਾ ਰਣਜੀਤ ਸਿੰਘ ਦੀ ਸਿੱਖ ਫੌਜ ਦੇ ਮਹਾਨ ਸਿਪਾਹੀ ਗੁਰੂ ਰਾਮ ਸਿੰਘ ਜੀ ਨੇ ਖਾਲਸਾ ਰਾਜ ਨੂੰ ਮੁੜ ਸਥਾਪਿਤ ਕਰਨ ਦਾ ਬੀੜਾ ਚੁੱਕਿਆ। ਗੁਰੂ ਰਾਮ ਸਿੰਘ ਨੇ ਖਾਲਸਾ ਰਾਜ ਦੇ ਚਲੇ ਜਾਣ ਦੇ ਕਾਰਨਾਂ ਦਾ ਆਤਮ ਚਿੰਤਨ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਅਜਿੱਤ ਖਾਲਸੇ ਤੇ ਇਹ ਕੀ ਭਾਣਾ ਵਾਪਰ ਗਿਆ ਹੈ? ਤੇ ਉਹ ਆਖਰ ਇਸ ਸਿੱਟੇ ਤੇ ਪਹੁੰਚੇ ਕਿ ਖਾਲਸਾ ਗੁਰਮਤਿ ਮਾਰਗ ਤੋਂ ਭਟਕ ਗਿਆ ਹੈ, ਗੁਰਬਾਣੀ ਨਾਲੋਂ ਟੁੱਟ ਗਿਆ ਹੈ। ਜਿਸਦੀ ਪੁਸ਼ਟੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹੈੱਡ ਗ੍ਰੰਥੀ ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਕਲਾਸਵਾਲੀਏ ਆਪਣੀ ਕਾਵਿ ਲਿਖਤ ਵਿੱਚ ਇਨ੍ਹਾਂ ਸ਼ਬਦਾਂ ਨਾਲ ਕਰਦੇ ਹਨ-

*'ਸਮੇਂ ਦੀ ਕੁਚਾਲ ਨੇ ਭੁਚਾਲ ਆਂਦਾ ਦੇਸ ਵਿੱਚ,*
*ਸਿੰਘ ਨਾ ਸੰਭਾਲ ਸਕੇ, ਰਾਜ ਭਾਗ ਭਾਰਾ ਸੀ।*
*ਭਾਰਾ ਸੀ ਬੇਸਾਰਾ, ਪੰਥ ਗੁਰੂ ਗ੍ਰੰਥ ਭੁੱਲਾ,*
*ਛੱਡ ਗੁਰ ਰੀਤੀਆਂ, ਕੁਰੀਤੀਆਂ ਨੂੰ ਧਾਰਾ ਸੀ।*
*ਚਾਰਾ ਸੀ ਨਾ ਕੋਈ, ਤਦੋਂ ਦਿਸਦਾ ਕਰਤਾਰ ਸਿੰਘਾ,*
*ਡਾਵਾਂਡੋਲ ਹੋਏ ਰਿਹਾ, ਪੰਥ ਬੇ ਸਹਾਰਾ ਸੀ।*
*ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,*
*ਭੈਣੀ ਪਿੰਡ ਬੀਚ ਭਇਓ, ਭਾਨ ਉਜਿਆਰਾ ਸੀ।'*

ਪੰਜਾਬ ਦੇ ਬਹੁਤੇ ਗੁਰਦੁਆਰੇ ਅਤੇ ਗੁਰਦੁਆਰਿਆਂ ਦੇ ਪ੍ਰਬੰਧਕ ਅੰਗਰੇਜ਼ਾਂ ਦੇ ਗ਼ੁਲਾਮ ਹੋ ਚੁੱਕੇ ਸਨ। ਗੁਰਦੁਆਰਿਆਂ ਵਿੱਚ ਗੁਰ ਮਰਿਯਾਦਾ ਦਾ ਪਤਨ ਹੋ ਚੁੱਕਾ ਸੀ। ਪੰਜਾਬ ਦੇ ਧਾਰਮਿਕ ਸਥਾਨਾਂ ਚੋਂ ਗੁਰ ਮਰਿਆਦਾ ਦਾ ਪਤਨ ਹੋਣ ਕਾਰਨ ਗੁਰਸਿੱਖੀ ਅਤੇ ਗੁਰ ਮਰਿਆਦਾ ਨੂੰ ਮੁੜ ਪ੍ਰਫੁਲਿਤ ਕਰਨ ਲਈ ਗੁਰੂ ਰਾਮ ਸਿੰਘ ਨੇ ਮੁਕਤਸਰ ਜ਼ਿਲ੍ਹੇ ਦੇ ਮਧੀਰ ਪਿੰਡ ਦੇ ਉੱਘੇ

ਵਿਦਵਾਨ ਭਾਈ ਰਾਇ ਸਿੰਘ ਨੂੰ ਰਹਿਤ ਮਰਿਯਾਦਾ ਲੈ ਕੇ ਆਉਣ ਲਈ ਤਖਤ ਸ੍ਰੀ ਹਜ਼ੂਰ ਸਾਹਿਬ ਭੇਜਿਆ।

ਗੁਰੂ ਰਾਮ ਸਿੰਘ ਜੀ ਨੇ ਖਾਲਸਾ ਰਾਜ ਦੇ ਚਲੇ ਜਾਣ ਤੋਂ ਸਿਰਫ ਅੱਠ ਸਾਲ ਚੌਦਾਂ ਦਿਨ ਬਾਅਦ ਆਪਣੇ ਖਾਲਸਾ ਫੌਜ ਦੇ ਸਾਥੀਆਂ, ਖਾਲਸਾ ਰਾਜ ਦੇ ਹਿਤੈਸ਼ੀਆਂ ਅਤੇ ਸਿੱਖ ਸੰਗਤ ਦਾ ਇੱਕ ਸੰਗਠਨ ਤਿਆਰ ਕਰਕੇ ੧੨ ਅਪ੍ਰੈਲ ੧੮੫੭ ਈ. ਨੂੰ ਵਿਸਾਖੀ ਵਾਲੇ ਦਿਨ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਭੈਣੀ ਸਾਹਿਬ ਵਿਖੇ ਦਸਮੇਸ਼ ਪਿਤਾ ਜੀ ਦੀ ਹਜ਼ੂਰ ਸਾਹਿਬ ਤੋਂ ਲਿਆਂਦੀ ਮਰਿਯਾਦਾ ਮੁਤਾਬਕ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਕੂਕਾ ਅੰਦੋਲਨ ਦੀ ਨੀਂਹ ਰੱਖੀ। ਅਮਨ ਆਜ਼ਾਦੀ ਅਤੇ ਸ਼ਾਂਤੀ ਦਾ ਪ੍ਰਤੀਕ ਚਿੱਟਾ ਝੰਡਾ ਲਹਿਰਾ ਦਿੱਤਾ ਅਤੇ ਗੁਰਮਤਿ ਦੇ ਪ੍ਰਚਾਰ ਦਾ ਅਜਿਹਾ ਪ੍ਰਸਾਰ ਕੀਤਾ ਕਿ ਜਿਸ ਨਾਲ ਪਿੰਡਾਂ ਦੇ ਪਿੰਡ ਲੋਕ ਇਸ ਸੰਤ ਖਾਲਸਾ ਕੂਕਾ ਲਹਿਰ ਨਾਲ ਜੁੜ ਕੇ ਨਾਮਧਾਰੀ ਸਜਣ ਲੱਗੇ। ਸਿੱਖ ਪੰਥ ਤੇ ਪਤਝੜ ਤੋਂ ਬਾਅਦ ਫਿਰ ਬਹਾਰਾਂ ਟਹਿਕਣ ਮਹਿਕਣ ਲੱਗੀਆਂ। ਗੁਰੂ ਰਾਮ ਸਿੰਘ ਦੇ ਆਗਮਨ ਸਬੰਧੀ ਮਹਾਨ ਕੋਸ਼ ਦੇ ਕਰਤਾ ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ–

*'ਸਿੱਖੀ ਬਾਗ, ਖਿਜ਼ਾਂ ਜਦ ਗ੍ਰਸਿਆ, ਭਇਓ ਪੱਤਰ ਬਿਨ ਛਾਇਆ।*
*ਰੂਪ ਬਸੰਤ ਦਾ ਧਾਰ ਕੇ ਬਾਬਾ, ਦਿਨ ਬਸੰਤ ਦੇ ਆਇਆ।'*

ਗੁਰੂ ਰਾਮ ਸਿੰਘ ਨੇ ਚੜ੍ਹਦੇ ਅਤੇ ਲਹਿੰਦੇ ਪੰਜਾਬ ਦੇ ਕੋਨੇ ਕੋਨੇ ਵਿੱਚ ਵਸੀਹ ਪੈਮਾਨੇ ਤੇ ਗੁਰਮਤਿ ਦਾ ਪ੍ਰਚਾਰ ਕੀਤਾ। ਲੋਕਾਂ ਵਿੱਚ ਸਵੈਮਾਨ ਦਾ ਮਾਦਾ ਭਰਿਆ। ਲੋਕਾਂ ਨੂੰ ਨਾਮ ਅਤੇ ਬਾਣੀ ਨਾਲ ਜੋੜ ਕੇ ਉਨ੍ਹਾਂ ਵਿੱਚ ਅਣਖ, ਗੈਰਤ, ਆਪਣੇ ਹੱਕਾਂ ਦੀ ਰਾਖੀ ਕਰਨ ਅਤੇ ਆਜ਼ਾਦੀ ਪ੍ਰਾਪਤੀ ਲਈ ਨਵੀਂ ਰੂਹ ਫੂਕ ਦਿੱਤੀ। ਗੁਰੂ ਰਾਮ ਸਿੰਘ ਜੀ ਨੇ ਅੰਧ ਵਿਸ਼ਵਾਸ ਅਤੇ ਸਮਾਜਿਕ ਕੁਰੀਤੀਆਂ ਵਿਰੁੱਧ ਆਵਾਜ਼ ਉਠਾਈ। ਭੈੜੀਆਂ, ਥੋਥੀਆਂ, ਸਮਾਜ ਲਈ ਮਾਰੂ ਬੁਰਾਈਆਂ ਨੂੰ ਤਿਲਾਂਜਲੀ ਦੇਣ ਲਈ ਪ੍ਰੇਰਿਤ ਕੀਤਾ। ਸਾਫ਼ ਸੁਥਰੀ ਉੱਚੀ ਸੁੱਚੀ ਰਹਿਣੀ, ਉੱਚੀ ਸੁੱਚੀ ਜੀਵਨ ਜਾਚ, ਉੱਚੀ ਸੁੱਚੀ ਪਵਿੱਤਰ ਸੋਚ ਨਾਲ ਲੋਕਾਂ ਅੰਦਰ ਉੱਚੇ ਸੁੱਚੇ ਇਖਲਾਕ, ਆਜ਼ਾਦੀ ਅਤੇ ਪਵਿੱਤਰ ਭਾਵਨਾਵਾਂ ਨੇ ਜਨਮ ਲਿਆ। ਗੁਰੂ ਰਾਮ ਸਿੰਘ ਨੇ ਮਹਾਰਾਣੀ ਜਿੰਦਾਂ ਦੇ ਦਿਵਾਨ, ਜੋ ਕੂਕਾ ਅੰਦੋਲਨ ਦੀਆਂ ਸਰਗਰਮੀਆਂ ਵਿੱਚ ਕੁੱਦ ਪਏ ਸਨ, ਦੀ ਆਫ਼ਤਾਬ ਪ੍ਰੈਸ ਲਾਹੌਰ ਤੋਂ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਛਪਵਾ ਕੇ ਥਾਂ ਥਾਂ ਧਰਮਸ਼ਾਲਾਵਾਂ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਇਆ। ਪੋਥੀਆਂ ਛਪਵਾ ਕੇ ਲੋਕਾਂ ਵਿੱਚ ਵੰਡ ਕੇ ਨਾਮ ਅਤੇ ਗੁਰਬਾਣੀ ਨਾਲ ਜੋੜਿਆ। ਉਸ ਸਮੇਂ ਦੇ ਉੱਘੇ ਵਿਦਵਾਨ ਗਿਆਨੀ ਗਿਆਨ ਸਿੰਘ ਨਾਮਧਾਰੀ ਦਿਵਾਨਾਂ ਵਿੱਚ ਕਥਾ ਵੀ ਕਰਦੇ ਰਹੇ। ਉਹ ਉਸ ਸਮੇਂ ਦੇ ਅੱਖੀਂ ਵੇਖੇ ਬਦਲਾਅ ਨੂੰ ਆਪਣੇ ਪ੍ਰਸੰਗ 'ਕੂਕੇ ਸਿੰਘਾਂ ਦੀ ਕਥਾ' ਵਿੱਚ ਲਿਖਦੇ ਹਨ–

*'ਨਟਕ ਭਵਾਨੀ ਕੀ ਉਪਾਸਨਾ ਪੜਤ ਬਾਣੀ,*
*ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।*
*ਸ਼ੁਕਲ ਬਸਨ ਮਾਲਾ ਸੂਧੀ ਦਸਤਾਰ ਦਾਢੀ,*
*ਕਰਿ ਹੈਂ ਹਮਨ ਪਾਠ ਗ੍ਰੰਥ ਗੁਰੂ ਜੂ ਕੇ ਹੈਂ।*
*ਦਸਮੇਂ ਗੁਰੂ ਦੇ ਸਿੰਘ ਸਾਦਿਕ ਸਹੀ ਹੈਂ ਸਭਿ,*

*ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।*
*ਹੇਰੇ ਜੈਸੇ ਲੱਖਨ ਹੈਂ ਤੇਰੇ ਤੈਸੇ ਗਯਾਨ ਸਿੰਘ,*
*ਐਸੇ ਪਰਸਿੱਧ ਹੀ ਅਬਿਧ ਸਿੰਘ ਕੂਕੇ ਹੈਂ।'*

ਸਮਾਜ ਵਿੱਚ ਉਸ ਸਮੇਂ ਬਹੁਤ ਹੀ ਘਿਨਾਉਣੀਆਂ ਮਾਰੂ ਕੁੜੀਆਂ ਮਾਰਨ, ਵੇਚਣ, ਵੱਟਾ ਕਰਨ, ਬਾਲ ਵਿਆਹ ਵਰਗੀਆਂ ਕੁਰੀਤੀਆਂ ਪ੍ਰਚੱਲਤ ਸਨ। ਗੁਰੂ ਰਾਮ ਸਿੰਘ ਨੇ ਆਵਾਜ਼ ਬੁਲੰਦ ਕਰਦਿਆਂ ਇਸ ਘਿਨਾਉਣੇ ਅਪਰਾਧਾਂ ਵਿਰੁੱਧ ਆਵਾਜ਼ ਉਠਾਈ। ਗੁਰੂ ਰਾਮ ਸਿੰਘ ਨੇ ਕੁੜੀ ਮਾਰਨ, ਵੇਚਣ, ਵੱਟਾ ਕਰਨ ਵਾਲੇ ਲਈ ਸੰਗਤ ਵਿੱਚ ਆਉਣ ਤੇ ਪਾਬੰਦੀ ਲਾ ਦਿੱਤੀ। ਗੁਰੂ ਰਾਮ ਸਿੰਘ ਨੇ ਬਾਲ ਵਿਆਹ ਤੇ ਪਾਬੰਦੀ ਲਗਾ ਕੇ ਨਾਮਧਾਰੀ ਇਕੱਠਾਂ ਵਿੱਚ ਵਿਧਵਾ ਵਿਆਹ ਪ੍ਰਚੱਲਤ ਕੀਤੇ। ਦਾਸੀ ਬਣ ਚੁੱਕੀ ਔਰਤ ਨੂੰ ਮਰਦ ਦੀ ਬਰਾਬਰਤਾ ਦਾ ਰੁਤਬਾ ਦਿੰਦਿਆਂ ਇਤਿਹਾਸ ਵਿੱਚ ਪਹਿਲੀ ਵਾਰ ੧ ਜੂਨ ੧੮੬੩ ਈ. ਨੂੰ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਸਿਆਹੜ ਵਿਖੇ ਬੀਬੀਆਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਸਿੰਘਣੀਆਂ ਸਜਾ ਦਿੱਤਾ। ਪੰਡਤ ਪ੍ਰੋਹਤਾਂ ਦੁਆਰਾ ਪ੍ਰਚੱਲਤ ਮਹਿੰਗੀਆਂ ਵਿਆਹ ਰਸਮਾਂ ਨੂੰ ਬੰਦ ਕਰ ਕੇ ੩ ਜੂਨ ੧੮੬੩ ਈ. ਨੂੰ ਫਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਖੋਟੇ (ਅੱਜ ਕੱਲ੍ਹ ਜ਼ਿਲ੍ਹਾ ਮੋਗਾ) ਵਿਖੇ ਅਨੰਦ ਕਾਰਜ ਦੀ ਰਸਮ ਦਾ ਆਗ਼ਾਜ਼ ਕੀਤਾ। ਹਥਲੇ ਮਹਾਂਕਾਵਿ ਵਿੱਚ ਸੰਤ ਸਿੰਘ ਸੋਹਲ ਜੀ ਨੇ ਗਿਆਰ੍ਹਵੇਂ ਸਰਗ ਵਿੱਚ ਇਸ ਉਸਾਰੂ ਕਦਮ ਨੂੰ ਇੰਝ ਬਿਆਨ ਕੀਤਾ ਹੈ-

*'ਜੂਨ ਅਠਾਰਾਂ ਸੌ ਤਰੇਹਟ ਦੀ ਵਾਰਤਾ ਇਹ,*
*ਨਵਾਂ ਹੋਰ ਅਧਿਆਏ ਰਚਾਉਣ ਸਤਿਗੁਰ।*
*ਪਿੰਡ ਖੋਟੇ ਫਿਰੋਜ਼ਪੁਰ ਧਰਤ ਉੱਤੇ,*
*ਜਾ ਕੇ ਚੇਤਨਾ ਦੀਪ ਜਗਾਉਣ ਸਤਿਗੁਰ।*
*ਨਾਮ ਦਾਨ ਇਸ਼ਨਾਨ ਦਾ ਦੇਣ ਹੋਕਾ,*
*ਸਮੂਹਿਕ ਸ਼ਾਦੀਆਂ ਰਸਮ ਚਲਾਉਣ ਸਤਿਗੁਰ।*
*ਫੋਕੇ ਰਸਮ ਰਿਵਾਜ਼ਾਂ ਨੂੰ ਭੰਡਦੇ ਨੇ,*
*ਧੀਆਂ ਤਾਈਂ ਸਤਿਕਾਰ ਦਿਵਾਉਣ ਸਤਿਗੁਰ।'*

ਸਿੱਖ ਪੰਥ ਦੇ ਮਹਾਨ ਵਿਦਵਾਨ ਸਿਰਦਾਰ ਕਪੂਰ ਸਿੰਘ ਆਈ. ਸੀ. ਐਸ. ਆਪਣੀ ਪੁਸਤਕ 'ਸਪਤ ਸ੍ਰਿੰਗ' ਵਿੱਚ ਗੁਰੂ ਰਾਮ ਸਿੰਘ ਪ੍ਰਤੀ ਲਿਖਦੇ ਹਨ-

"ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ ਵਿੱਚ ਕੋਈ ਵੀ ਇਤਿਹਾਸਕ ਵਿਅਕਤੀ ਅਜਿਹਾ ਨਹੀਂ ਹੋਇਆ, ਜਿਸਨੇ ਆਪਣੇ ਜੀਵਨ ਮਨੋਰਥ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉੱਚਾ ਰੱਖਿਆ ਹੋਵੇ। ਗੁਰੂ ਗੋਬਿੰਦ ਸਿੰਘ ਤੋਂ ਪਿੱਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਖ ਭਾਰਤ ਵਿੱਚ ਬਾਬਾ ਰਾਮ ਸਿੰਘ ਹੀ ਹੋਇਆ ਹੈ। ਬਾਬਾ ਰਾਮ ਸਿੰਘ ਹਿੰਦੋਸਤਾਨ ਵਿੱਚ ਇੱਕ ਬੜੇ ਸੁਧਾਰਕ ਤੇ ਰਾਹਨੁਮਾ ਹੋਏ ਹਨ, ਜਿਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਬਰਾਬਰਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿੱਚ ਸਫਲ ਹੋਏ। ਜੋ ਉਹਨਾਂ ਨੇ ਦੇਸ਼ ਤੇ ਜਾਤੀ ਲਈ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਵੀ ਦਈਏ ਤਾਂ ਉਨ੍ਹਾਂ ਦਾ ਇੱਕ ਇਹ ਪ੍ਰਚਾਰ ਕਿ ਇਸਤਰੀ ਅਤੇ ਮਰਦ

ਸਮਾਜ ਵਿੱਚ ਬਰਾਬਰ ਦੇ ਹੱਕਦਾਰ ਹਨ। ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ਼ ਵਿੱਚ ਖੜ੍ਹਾ ਕਰ ਦਿੰਦਾ ਹੈ।"

੧੮੬੩ ਈ.. ਵਿੱਚ ਅਨੰਦ ਕਾਰਜ ਦੀ ਰਸਮ ਦਾ ਆਗਾਜ਼ ਹੋ ਜਾਣ ਨਾਲ ਪੰਡਿਤ ਪ੍ਰੋਹਤਾਂ ਨੂੰ ਵਿਆਹ ਰਸਮਾਂ ਰਾਹੀਂ ਜੁੱਗਾਂ ਜੁਗਾਂਤਰਾਂ ਤੋਂ ਚੱਲਦਾ ਆਪਣਾ ਰੁਜ਼ਗਾਰ ਖੁੱਸਦਾ ਨਜ਼ਰ ਆਉਣ ਲੱਗਾ। ਉਹਨਾਂ ਇਕੱਠੇ ਹੋ ਕੇ ਬਾਘਾ ਪੁਰਾਣਾ ਦੇ ਥਾਣੇ ਵਿੱਚ ਗੁਰੂ ਰਾਮ ਸਿੰਘ ਖਿਲਾਫ਼ ਰਿਪੋਰਟ ਦਰਜ ਕਰਵਾ ਦਿੱਤੀ। ਗੁਰੂ ਰਾਮ ਸਿੰਘ ਜੀ ਦੀ ਦਿਨੋ ਦਿਨ ਵਧਦੀ ਲੋਕਪ੍ਰਿਯਤਾ ਨੂੰ ਵੇਖ ਕੇ ਅੰਗਰੇਜ਼ ਪਹਿਲਾਂ ਹੀ ਭੈਅਭੀਤ ਸਨ। ਸਰਕਾਰ ਨੇ ਗੁਰੂ ਰਾਮ ਸਿੰਘ ਨੂੰ ਪਿੰਡ ਖੋਟੇ ਤੋਂ ਪੁਲਿਸ ਪਹਿਰੇ ਹੇਠ ਭੈਣੀ ਸਾਹਿਬ ਪਹੁੰਚਾਇਆ ਅਤੇ ਉਨ੍ਹਾਂ 'ਤੇ ਭੈਣੀ ਸਾਹਿਬ ਤੋਂ ਬਾਹਰ ਜਾਣ ਤੇ ਪਾਬੰਦੀ ਲਗਾ ਦਿੱਤੀ। ਗੁਰੂ ਰਾਮ ਸਿੰਘ ਨੇ ਆਪਣੇ ਵਿਸ਼ਵਾਸ ਪਾਤਰ, ਨਿਕਟਵਰਤੀ, ਸੁਘੜ ਸੱਜਣ ਜਿਨ੍ਹਾਂ ਵਿੱਚ ਕੁਝ ਉਨ੍ਹਾਂ ਦੇ ਫੌਜੀ ਜੀਵਨ ਦੇ ਸਾਥੀਆਂ ਸਮੇਤ ਗੁਰਸਿੱਖ ੨੨ ਸੂਬੇ ਥਾਪ ਦਿੱਤੇ, ਜੋ ਅਟਕ ਤੋਂ ਜਮਨਾ ਨਦੀ ਤੱਕ ਵਿਸ਼ਾਲ ਪੰਜਾਬ ਵਿੱਚ ਗੁਰਮਤਿ, ਗੁਰਸਿੱਖੀ ਅਤੇ ਆਪਣੀ ਹੋਂਦ ਨੂੰ ਪਛਾਨਣ ਦਾ ਪ੍ਰਚਾਰ ਕਰਦੇ। ਸੰਤ ਸਿੰਘ ਸੋਹਲ ਜੀ ਨੇ ਸੂਬਿਆਂ ਦੀ ਸਥਾਪਨਾ ਦਾ ਸੁੰਦਰ ਵਰਨਣ ਇੰਝ ਕੀਤਾ ਹੈ–

*'ਸੂਬੇ ਇਹ ਨੁਮਾਇੰਦੇ ਸਨ ਗੁਰਾਂ ਦੇ ਜੀ,*
*ਹਰ ਕੋਈ ਆਪਣਾ ਕਰਮ ਕਮਾਏ ਸੂਬਾ।*
*ਜੋ ਜੋ ਮਿਲੇ ਹਦਾਇਤ ਜੀ ਗੁਰਾਂ ਕੋਲੋਂ,*
*ਹਰ ਕੋਈ ਓਸ 'ਤੇ ਫੁੱਲ ਚੜ੍ਹਾਏ ਸੂਬਾ।*
*ਸੂਬੇ ਇਹ ਕਈ ਸਾਥੀ ਫੌਜ ਦੇ ਸਨ,*
*ਸਾਧੂ ਵੇਦਾਂਤੀ ਕੋਈ ਨਾਮ ਜਪਾਏ ਸੂਬਾ।*
*ਹਠ ਧਰਮ ਦੇ ਇਹ ਸਨ ਸਭੇ ਪੂਰੇ,*
*ਉਪਮਾ ਨਾਮ ਗੋਬਿੰਦ ਹਰ ਗਾਏ ਸੂਬਾ।'*

ਗੁਰੂ ਰਾਮ ਸਿੰਘ ਜਾਣਦੇ ਸਨ ਕਿ ਅੰਗਰੇਜ਼ ਹਕੂਮਤ ਨਾਲ ਅਸੀਂ ਹਥਿਆਰਾਂ ਨਾਲ ਨਹੀਂ ਭਿੜ ਸਕਦੇ, ਇਸ ਲਈ ਉਨ੍ਹਾਂ ਅੰਗਰੇਜ਼ ਵਿਰੁੱਧ ਨਾ ਮਿਲਵਰਤਨ ਤੇ ਸਵਦੇਸ਼ੀ ਦਾ ਹਥਿਆਰ ਵਰਤਿਆ। ਜਿਸ ਨਾਲ ਜਾਗ੍ਰਿਤ ਹੋ ਚੁੱਕੇ ਲੋਕਾਂ ਨੇ ਅੰਗਰੇਜ਼ੀ ਸਕੂਲਾਂ, ਅਦਾਲਤਾਂ, ਡਾਕ ਘਰਾਂ, ਅੰਗਰੇਜ਼ ਦੀਆਂ ਮਿੱਲ੍ਹਾਂ ਦੇ ਬਣੇ ਕੱਪੜੇ ਦਾ ਬਾਈਕਾਟ ਕਰ ਦਿੱਤਾ। ਰੇਲਾਂ ਦਾ ਬਾਈਕਾਟ ਕਰਕੇ ਰੇਲਾਂ 'ਤੇ ਚੜ੍ਹਨਾ ਬੰਦ ਕਰ ਦਿੱਤਾ। ਅੰਗਰੇਜ਼ ਸਰਕਾਰ ਦੀਆਂ ਨੌਕਰੀਆਂ ਕਰਦੇ ਕੂਕਾ ਅੰਦੋਲਨ ਵਿੱਚ ਸਰਗਰਮ ਲੋਕਾਂ ਨੇ ਨੌਕਰੀਆਂ ਤੋਂ ਅਸਤੀਫੇ ਦੇ ਦਿੱਤੇ। ਅਦਾਲਤੀ ਫੈਸਲਿਆਂ ਦੀ ਥਾਂ ਪੰਚਾਇਤੀ ਫੈਸਲੇ ਹੋਣ ਲੱਗੇ, ਜਿਸ ਲਈ ਸੂਬਾ ਗਿਆਨੀ ਰਤਨ ਸਿੰਘ ਨੂੰ ਜੱਜ ਨਿਯੁਕਤ ਕਰ ਦਿੱਤਾ। ਸੂਬਾ ਸਾਹਿਬ ਸਿੰਘ ਦੀ ਕਮਾਨ ਹੇਠ ਡਾਕ ਪ੍ਰਬੰਧ ਅਤੇ ਵਿਦੇਸ਼ੀ ਸੰਪਰਕ, ਸ੍ਰ, ਹੀਰਾ ਸਿੰਘ ਸਢੌਰਾ ਦੀ ਕਮਾਨ ਹੇਠ ਕੂਕਾ ਪਲਟਨ ਕਾਇਮ ਕੀਤੀ, ਸੂਬਾ ਕਾਹਨ ਸਿੰਘ ਨਿਹੰਗ ਅਤੇ ਸੂਬਾ ਬਿਸ਼ਨ ਸਿੰਘ ਨੂੰ ਦੇਸੀ ਰਿਆਸਤਾਂ ਦੇ ਰਾਜਿਆਂ ਅਤੇ ਸਰਹੱਦੀ ਰਾਜਾਂ ਨਾਲ ਭਾਰਤ ਦੀ ਆਜ਼ਾਦੀ ਲਈ ਰਾਬਤਾ ਕਾਇਮ ਕਰਨ ਲਈ ਰਾਜਦੂਤ ਨਿਯੁਕਤ ਕਰ ਦਿੱਤਾ। ਗੁਰੂ ਰਾਮ ਸਿੰਘ ਦੇ ਦੂਤ ਸੂਬਿਆਂ ਨੇ ਰੂਸ, ਕਸ਼ਮੀਰ, ਨੇਪਾਲ, ਹੈਦਰਾਬਾਦ, ਲਖਨਊ

ਦੇ ਰਾਜਿਆਂ ਨਾਲ ਆਜ਼ਾਦੀ ਸੰਬੰਧੀ ਚਰਚਾ ਸ਼ੁਰੂ ਕਰ ਦਿੱਤੀ। ਪੜ੍ਹਾਈ ਡੇਰਿਆਂ ਅਤੇ ਧਰਮਸ਼ਾਲਾਵਾਂ ਵਿੱਚ ਹੋਣ ਲੱਗੀ। ਰੇਲ ਗੱਡੀਆਂ ਦੀ ਥਾਂ ਲੋਕ ਊਠਾਂ, ਗੱਡਿਆਂ, ਘੋੜਿਆਂ ਅਤੇ ਤਾਂਗਿਆਂ ਦੀ ਸਵਾਰੀ ਕਰਨ ਲੱਗੇ। ਨਾਮਧਾਰੀ ਜਥੇਦਾਰਾਂ ਪ੍ਰਚਾਰਕਾਂ ਨੇ ਪਿੰਡਾਂ ਵਿੱਚ ਲੱਗਦੇ ਦਿਵਾਨਾਂ ਵਿੱਚ ਹੱਲੇ ਦੇ ਅਜਿਹੇ ਸ਼ਬਦ ਗਾਉਣੇ ਸ਼ੁਰੂ ਕਰ ਦਿੱਤੇ–

*'ਇੱਥੋਂ ਚੁੱਕ ਲੈ ਫਰੰਗੀਆ ਡੇਰਾ*
*ਖਾਲਸੇ ਨੇ ਰਾਜ ਕਰਨਾ।'*

ਕੂਕਾ ਅੰਦੋਲਨ ਦੀਆਂ ਸਰਗਰਮੀਆਂ ਨੇ ਅੰਗਰੇਜ਼ਾਂ ਨੂੰ ਕੰਬਣੀ ਛੇੜ ਦਿੱਤੀ।
ਐਨਸਾਈਕਲੋਪੀਡੀਆ ਬ੍ਰਿਟੈਨਿਕਾ ਦੀ ਜਿਲਦ ੮ ਦੇ ਪੰਨਾ ੧੪੨ 'ਤੇ ਗੁਰੂ ਰਾਮ ਸਿੰਘ ਬਾਰੇ ਲਿਖਿਆ ਹੈ–

*"ਰਾਮ ਸਿੰਘ ਸਿੱਖ ਦਾਰਸ਼ਨਿਕ, ਸੁਧਾਰਕ, ਅੰਗਰੇਜ਼ੀ ਵਪਾਰ ਅਤੇ ਨੌਕਰੀਆਂ ਪ੍ਰਤੀ ਨਾ ਮਿਲਵਰਤਨ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਹੈ।"*

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਗਊ ਹੱਤਿਆ ਤੇ ਪਾਬੰਦੀ ਸੀ। ਪੰਜਾਬ ਵਿੱਚ ਮੁਸਲਮਾਨ ਵੀ ਗਊ ਹੱਤਿਆ ਨਹੀਂ ਕਰਦੇ ਸਨ। ਪਰ ਅੰਗਰੇਜ਼ ਹਕੂਮਤ ਨੇ ਗੁਰੂਆਂ ਪੀਰਾਂ ਦੀ ਪਾਵਨ ਧਰਤੀ ਤੇ ਗਊ ਮਾਸ ਦੇ ਬੁੱਚੜਖਾਨੇ ਖੋਲ੍ਹ ਦਿੱਤੇ। ਸਭ ਤੋਂ ਪਹਿਲਾਂ ਤਿੰਨ ਬੁੱਚੜਖਾਨੇ ਅੰਮ੍ਰਿਤਸਰ ਦੀ ਪਾਵਨ ਧਰਤੀ ਤੇ ਖੁੱਲ੍ਹੇ, ਇੱਕ ਬੁੱਚੜਖਾਨਾ ਹਰਿਮੰਦਰ ਸਾਹਿਬ ਦੇ ਨਜ਼ਦੀਕ ਘੰਟਾ ਘਰ ਕੋਲ ਖੋਲ੍ਹ ਦਿੱਤਾ ਗਿਆ, ਜਿਸ ਨਾਲ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਭੰਗ ਹੋਣ ਲੱਗੀ। ਜਾਨਵਰ ਮਾਸ ਦੀਆਂ ਬੋਟੀਆਂ ਸੁੱਟ ਕੇ ਹਰਿਮੰਦਰ ਸਾਹਿਬ ਅਤੇ ਸਰੋਵਰ ਦੀ ਪਵਿੱਤਰਤਾ ਨੂੰ ਭੰਗ ਕਰਨ ਲੱਗੇ। ਸੰਤ ਸਿੰਘ ਸੋਹਲ ਜੀ ਨੇ ਉਸ ਸਮੇਂ ਦੇ ਹਾਲਾਤਾਂ, ਸ਼ਹਿਰ ਵਿੱਚ ਮੱਚੀ ਹਾਹਾਕਾਰ ਅਤੇ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਦੇ ਅੰਗਰੇਜ਼ ਸਰਕਾਰ ਦੇ ਹਮਰਾਹ ਹੋਣ ਦੇ ਇਤਿਹਾਸ ਨੂੰ ਬਹੁਤ ਰੌਚਕ ਕਾਵਿ ਰਚਨਾਵਾਂ ਵਿੱਚ ਕਲਮ ਬੱਧ ਕੀਤਾ ਹੈ।

ਨਾਮਧਾਰੀ ਸਿੰਘਾਂ ਨੇ ਬੁੱਚੜਖਾਨਿਆਂ 'ਤੇ ਹਮਲੇ ਕਰ ਦਿੱਤੇ। ਬੁੱਚੜਾਂ ਨੂੰ ਪਾਰ ਬੁਲਾ ਦਿੱਤਾ। ਅਜਿਹੇ ਟਕਰਾਵਾਂ ਵਿੱਚੋਂ ਸ਼ਹੀਦੀ ਖੂਨੀ ਸਾਕਿਆਂ ਨੇ ਜਨਮ ਲਿਆ। ਅੰਗਰੇਜ਼ ਕੂਕਾ ਅੰਦੋਲਨ ਨੂੰ ਕਰੜੇ ਹੱਥੀਂ ਲੈਣ ਦਾ ਬਹਾਨਾ ਹੀ ਭਾਲਦਾ ਸੀ। ਅੰਗਰੇਜ਼ ਸਰਕਾਰ ਨੇ ੧੫ ਅਗਸਤ ੧੮੭੧ ਈ. ਨੂੰ ਰਾਏਕੋਟ. ੧੫ ਸਤੰਬਰ ੧੮੭੧ ਈ. ਨੂੰ ਅੰਮ੍ਰਿਤਸਰ ਅਤੇ ੨੬ ਨਵੰਬਰ ੧੮੭੧ ਈ. ਨੂੰ ਲੁਧਿਆਣਾ ਵਿਖੇ ਨਾਮਧਾਰੀ ਸਿੰਘਾਂ ਨੂੰ ਫਾਂਸੀਆਂ ਤੇ ਲਟਕਾ ਦਿੱਤਾ ਅਤੇ ੧੭–੧੮ ਜਨਵਰੀ ੧੮੭੨ ਈ. ਨੂੰ ੬੫ ਸਿੰਘ ਨੂੰ ਬਿਨਾਂ ਮੁਕੱਦਮਾ ਚਲਾਏ ਤੋਪਾਂ ਨਾਲ ਉਡਾ ਦਿੱਤਾ ਅਤੇ ੧੨ ਸਾਲ ਦੇ ਬਾਲਕ ਬਿਸ਼ਨ ਸਿੰਘ ਦੇ ਤਲਵਾਰਾਂ ਨਾਲ ਟੋਟੇ ਟੋਟੇ ਕਰ ਦਿੱਤੇ। ਸੰਤ ਸਿੰਘ ਸੋਹਲ ਨੇ ਕੂਕਾ ਅੰਦੋਲਨ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਿਰਤਾਂਤ ਦੇ ਹਰ ਇੱਕ ਪੱਖ ਨੂੰ ਵਿਸਥਾਰ ਸਹਿਤ ਛੋਹਿਆ ਹੈ। ਅੰਗਰੇਜ਼ ਦੇ ਜ਼ੁਲਮਾਂ ਨੂੰ ਅਤੇ ਸੂਰਬੀਰ ਯੋਧਿਆਂ ਦੀ ਕੁਰਬਾਨੀ ਨੂੰ ਬਹੁਤ ਰੌਚਕਤਾ ਨਾਲ ਪੇਸ਼ ਕੀਤਾ ਹੈ। ਮਲੇਰਕੋਟਲੇ ਦੇ ਖੂਨੀ ਸਾਕੇ ਸੰਬੰਧੀ ਉਨ੍ਹਾਂ ਗੁਰੂ ਰਾਮ ਸਿੰਘ ਜੀ ਦੇ ਸੂਰਬੀਰ ਯੋਧਿਆਂ ਵਲੋਂ ਤੋਪਾਂ ਅੱਗੇ ਖੜ੍ਹ ਕੇ

ਸ਼ਹਾਦਤਾਂ ਦੇਣ ਦੇ ਦ੍ਰਿਸ਼ ਨੂੰ ਇੰਝ ਕਲਮਬੱਧ ਕੀਤਾ ਹੈ-

*'ਧੰਨ ਸੂਰਬੀਰ ਯੋਧੇ, ਕੂਕੇ ਸਿੰਘ ਧੰਨ ਤੇਰੇ,*
*ਪਾ ਰਹੇ ਸ਼ਹਾਦਤਾਂ ਨੇ, ਦੇਖਦੀ ਲੁਕਾਈ ਐ।*
*ਵਾਂਗ ਨੇ ਪਤੰਗਿਆਂ ਦੇ, ਇੱਕ ਨਾਲੋਂ ਦੂਜਾ ਅੱਗੇ,*
*ਭੱਜ ਭੱਜ ਜਾਣ ਦਿਲ, ਡਰ ਨਹੀਂ ਰਾਈ ਐ।'*

ਅੰਗਰੇਜ਼ ਹਕੂਮਤ ਨੇ ੧੮ ਜਨਵਰੀ ੧੮੭੨ ਈ. ਦੀ ਰਾਤ ਨੂੰ ਗੁਰੂ ਰਾਮ ਸਿੰਘ ਅਤੇ ਆਜ਼ਾਦੀ ਸੰਘਰਸ਼ ਵਿੱਚ ਸਰਗਰਮ ਸੂਬਿਆਂ ਨੂੰ ਜਲਾਵਤਨ ਕਰ ਦਿੱਤਾ। ਭੈਣੀ ਸਾਹਿਬ ਵਿੱਚ ਪੱਕੀ ਪੁਲਿਸ ਚੌਕੀ ਸਥਾਪਤ ਕਰ ਦਿੱਤੀ ਅਤੇ ਭੈਣੀ ਸਾਹਿਬ ਵਿਖੇ ਕਿਸੇ ਦੇ ਵੀ ਆਉਣ ਜਾਣ ਤੇ ਪਾਬੰਦੀ ਲਗਾ ਦਿੱਤੀ। ਪੰਜਾਬ ਦੇ ਪਿੰਡਾਂ ਵਿੱਚ ਨਾਮਧਾਰੀਆਂ 'ਤੇ ਸਖ਼ਤੀਆਂ ਕਰ ਦਿੱਤੀਆਂ ਗਈਆਂ। ਅੰਗਰੇਜ਼ ਨੇ ਨਾਮਧਾਰੀਆਂ ਨੂੰ ਜ਼ਰਾਇਮ-ਪੇਸ਼ਾ ਬਾਗੀ ਕਰਾਰ ਦੇ ਦਿੱਤਾ।

ਕੂਕਾ ਅੰਦੋਲਨ ਤੇ ਵਾਪਰੇ ਇਸ ਦਰਦਨਾਕ ਵਰਤਾਰੇ ਨੰ ਬਾਹਰੀ ਰੂਪ ਵਿੱਚ ਵੇਖ ਕੇ ਲੱਗਦਾ ਹੈ ਕਿ ਕੂਕਾ ਅੰਦੋਲਨ ਨੂੰ ਕੁਚਲ ਦਿੱਤਾ ਗਿਆ ਹੈ ਪਰ ਧੰਨ ਸਨ ਉਹ ਦੇਸ਼ ਭਗਤ ਸੂਰਮੇ, ਉਨ੍ਹਾਂ ਅਜਿਹੇ ਅੰਧਕਾਰ ਦੇ ਸਮੇਂ ਵਿੱਚ ਵੀ ਗੁਪਤ ਰੂਪ ਵਿੱਚ ਅੰਗਰੇਜ਼ ਸਰਕਾਰ ਦੇ ਅੱਖੀਂ ਘੱਟਾ ਪਾ ਕੇ ਹੈਰਾਨ ਕਰਨ ਵਾਲੇ ਇਤਿਹਾਸ ਦੀ ਸਿਰਜਨਾ ਕੀਤੀ। ੯੬ ਨਾਮਧਾਰੀ ਸਿੰਘ ਪੁਲਿਸ ਨਿਗਰਾਨੀਆਂ ਤੋਂ ਬਚਦੇ, ਭੇਸ ਬਦਲ ਕੇ ਗੁਰੂ ਰਾਮ ਸਿੰਘ ਨੂੰ ਰੰਗੂਨ ਨਜ਼ਰਬੰਦੀ ਦੌਰਾਨ ਮਿਲ ਕੇ ਆਏ। ਇੱਥੋਂ ਹੀ ਨਾਮਧਾਰੀ ਦੇਸ਼ ਭਗਤਾਂ ਰਾਹੀਂ ਰੂਸ ਦਰਬਾਰ ਅਤੇ ਮਹਾਰਾਜਾ ਦਲੀਪ ਸਿੰਘ ਨਾਲ ਸੰਪਰਕ ਸਥਾਪਤ ਕੀਤੇ ਗਏ। ਨਾਮਧਾਰੀ ਸੂਰਬੀਰ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਗੁਰੂ ਰਾਮ ਸਿੰਘ ਜੀ ਦੇ ੬੫ ਖ਼ਤ (ਹੁਕਮਨਾਮੇ) ਭੈਣੀ ਸਾਹਿਬ ਲੈ ਕੇ ਆਏ। ਨਜ਼ਰਬੰਦੀ ਦੌਰਾਨ ਗੁਰੂ ਰਾਮ ਸਿੰਘ ਆਪਣੇ ਹੱਥ ਲਿਖਤ ਹੁਕਮਨਾਮਿਆਂ ਰਾਹੀਂ ਰੰਗੂਨ ਤੋਂ ਅਤੇ ਪੰਜਾਬ ਵਿੱਚ ਭੈਣੀ ਸਾਹਿਬ ਤੋਂ ਗੁਰੂ ਹਰੀ ਸਿੰਘ ਅੰਦੋਲਨ ਦੀ ਅਗਵਾਈ ਕਰਦੇ ਰਹੇ।

੧੮੯੯ ਈ. ਵਿੱਚ ਦੇਸ਼ ਵਿੱਚ ਭਿਆਨਕ ਕਾਲ ਪੈ ਗਿਆ ਪਰ ਗੁਰੂ ਹਰੀ ਸਿੰਘ ਜੀ ਦੀ ਅਗਵਾਈ ਵਿੱਚ ਭੈਣੀ ਸਾਹਿਬ ਦਾ ਸਦਾ ਵਰਤ ਲੰਗਰ ਦਿਨ ਰਾਤ ਨਿਰਵਿਘਨ ਚੱਲਦਾ ਰਿਹਾ। ਜਦੋਂ ਹਰ ਪਾਸੇ ਅਨਾਜ ਖਤਮ ਹੋ ਗਿਆ ਤਾਂ ਰੋਜ਼ਾਨਾ ਹਜ਼ਾਰਾਂ ਦੀ ਗਿਣਤੀ ਵਿੱਚ ਢਿੱਡੋਂ ਭੁੱਖੇ ਲੋਕਾਂ ਨੂੰ ਭੈਣੀ ਸਾਹਿਬ ਦੇ ਸਦਾ ਵਰਤ ਲੰਗਰ ਨੇ ਜੀਵਨ ਦਿੱਤਾ। ਅੰਗਰੇਜ਼ ਡਿਪਟੀ ਕਮਿਸ਼ਨਰ ਭੈਣੀ ਸਾਹਿਬ ਆਇਆ ਅਤੇ ਸਦਾ ਵਰਤ ਲੰਗਰ ਵੇਖ ਕੇ ਦੰਗ ਰਹਿ ਗਿਆ। ਡਿਪਟੀ ਕਮਿਸ਼ਨਰ ਨੇ ਗੁਰੂ ਹਰੀ ਸਿੰਘ ਜੀ ਨੂੰ ਲੰਗਰ ਲਈ ੫੩ ਮੁਰੱਬੇ ਜ਼ਮੀਨ ਦੇਣ ਦੀ ਪੇਸ਼ਕਸ਼ ਕੀਤੀ, ਤਾਂ ਅੱਗੋਂ ਗੁਰੂ ਹਰੀ ਸਿੰਘ ਜੀ ਨੇ ਆਖਿਆ-

"ਇਹ ਜ਼ਮੀਨਾਂ ਤਾਂ ਸਾਡੀਆਂ ਹੀ ਹਨ, ਜੇ ਜ਼ਮੀਨ ਦੇਣੀ ਹੈ ਤਾਂ ਵਲੈਤ ਵਿੱਚੋਂ ਦੇ, ੫੩ ਮੁਰੱਬੇ ਲੈ ਕੇ ਮੰਨ ਲਈਏ ਕਿ ਬਾਕੀ ਭਾਰਤ ਤੇਰਾ ਹੈ। ਜਦੋਂ ਲਵਾਂਗੇ ਪੂਰਾ ਭਾਰਤ ਲਵਾਂਗੇ।"

-ਸਤਿਗੁਰੂ ਬਿਲਾਸ, ਸੰਤੋਖ ਸਿੰਘ ਬਾਹੋਵਾਲ, ਪੰਨਾ ੨੨੫

ਗੁਰੂ ਹਰੀ ਸਿੰਘ ਨੇ ਪੰਜਾਬ ਵਿੱਚ ਹੋਰ ਨੌਂ ਸੂਬਿਆਂ ਅਤੇ ਨਾਇਬ ਸੂਬਿਆਂ ਦੀ ਸਥਾਪਨਾ ਕਰ ਦਿੱਤੀ। ਅੰਗਰੇਜ਼ ਦੇ ਅੱਤਿਆਚਾਰੀ ਘਿਨਾਉਣੇ ਅਤੇ ਡਰਾਉਣੇ ਸਮੇਂ ਵਿੱਚ ਖੂਨੀ ਹਨੇਰੀਆਂ ਦੀ

ਪ੍ਰਵਾਹ ਨਾ ਕਰਦੀ ਹੋਈ ਉਸ ਸਮੇਂ ਇੱਕੋ ਇੱਕ ਕੂਕਾ ਲਹਿਰ ਸੀ, ਜੋ ਅੰਗਰੇਜ਼ ਖਿਲਾਫ਼ ਆਜ਼ਾਦੀ ਪ੍ਰਾਪਤੀ ਲਈ ਜੱਦੋ ਜਹਿਦ ਕਰ ਰਹੀ ਸੀ। ਅਜਿਹੇ ਸਮੇਂ ਬਾਰੇ ਇਸ ਮਹਾਂਕਾਵਿ ਵਿੱਚ ਪ੍ਰਭਾਵਸ਼ਾਲੀ ਵਖਿਆਨ ਕੀਤਾ ਗਿਆ ਹੈ-

*'ਮਹਾਰਾਜਾ ਦਲੀਪ ਸਿੰਘ ਅਤੇ ਰਸ਼ੀਆ,*
*ਗੁਰਾਂ ਜੇਲ੍ਹੋਂ ਸਬੰਧ ਬਣਾ ਲਏ ਸਨ।*
*ਘੜਤਾਂ ਘੜਦੇ ਵਿੱਚ ਇਸ਼ਾਰਿਆਂ ਦੇ,*
*ਬੈਠੇ ਜੇਲ੍ਹ ਚੋਂ ਨੀਤੀ ਸਮਝਾ ਰਹੇ ਸਨ।'*

ਭਾਰਤ ਦੇ ੧੫ ਅਗਸਤ ੧੯੪੭ ਨੂੰ ਆਜ਼ਾਦ ਹੋ ਜਾਣ ਤੱਕ ਨਾਮਧਾਰੀ ਅੰਦੋਲਨ ਆਜ਼ਾਦੀ ਪ੍ਰਾਪਤੀ ਲਈ ਸਰਗਰਮ ਵੀ ਰਿਹਾ ਅਤੇ ਅੱਗੇ ਹੋ ਅਗਵਾਈ ਵੀ ਕਰਦਾ ਰਿਹਾ। ਕੂਕਾ ਅੰਦੋਲਨ ਦੀਆਂ ਬਾਗ਼ੀ ਸਰਗਰਮੀਆਂ ਤੋਂ ਪ੍ਰਭਾਵਤ ਹੋ ਕੇ ਅੰਗਰੇਜ਼ ਨੇ ਕੂਕਾ ਅੰਦੋਲਨ ਪ੍ਰਤੀ ਆਪਣੀਆਂ ਲਿਖਤਾਂ ਵਿੱਚ ਲਿਖਿਆ ਕਿ-

੧. ਕੂਕਾ ਸ਼ਰਾਬ ਨਹੀਂ ਪੀਂਦਾ

੨. ਕੂਕਾ ਝੂਠ ਨਹੀਂ ਬੋਲਦਾ ੩. ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ ਹੋ ਸਕਦਾ।

ਕੂਕਾ ਅੰਦੋਲਨ ਦਾ ਆਜ਼ਾਦੀ ਸੰਘਰਸ਼ ਸਮੁੰਦਰ ਵਿੱਚ ਉੱਠੇ ਜਵਾਰਭਾਟੇ ਵਰਗਾ ਸੀ, ਜਿਸ ਨਾਲ ਘਰ ਘਰ ਆਜ਼ਾਦੀ ਦੀ ਆਵਾਜ਼ ਗੂੰਜ ਉੱਠੀ। ਲੋਕਾਂ ਵਿੱਚ ਜਾਗ੍ਰਿਤੀ ਦੀ ਲਹਿਰ ਦੌੜ ਗਈ। ਇਸ ਆਜ਼ਾਦੀ ਦੇ ਜਵਾਹਰ ਭਾਟੇ ਵਿੱਚੋਂ ਆਜ਼ਾਦੀ ਪ੍ਰਾਪਤੀ ਦੀਆਂ ਹੋਰ ਲਹਿਰਾਂ ਨੇ ਵੀ ਜਨਮ ਲਿਆ। ਆਜ਼ਾਦੀ ਪ੍ਰਾਪਤੀ ਲਈ ਉਭਰੀਆਂ ਸਮੁੱਚੀਆਂ ਲਹਿਰਾਂ ਨੇ ਕੂਕਾ ਅੰਦੋਲਨ ਦੇ ਪ੍ਰਭਾਵ ਨੂੰ ਕਬੂਲਿਆ। ਗਦਰ ਲਹਿਰ ਦੇ ਆਗੂ ਬਾਬਾ ਸੋਹਨ ਸਿੰਘ ਭਕਨਾ ਆਪਣੀ ਜੀਵਨ ਕਥਾ ਵਿੱਚ ਲਿਖਦੇ ਹਨ-

"ਮੇਰਾ ਜੀਵਨ ਇੱਕ ਗੰਦੀ ਨਾਲੀ ਦੇ ਕੀੜੇ ਵਰਗਾ ਸੀ, ਜੇਕਰ ਨਾਮਧਾਰੀ ਮਹਾਂ ਪੁਰਸ਼ ਬਾਬਾ ਕੇਸਰ ਸਿੰਘ ਕਿੱਲੀ ਮੈਨੂੰ ਉਸ ਦਲਦਲ ਵਿੱਚੋਂ ਨਾ ਕੱਢਦੇ।"

ਦੇਸ਼ ਦੀ ਆਜ਼ਾਦੀ ਲਈ ਅਕਾਲੀ ਲਹਿਰ, ਕਾਮਾਗਾਟਾ ਮਾਰੂ ਲਹਿਰ, ਬੱਬਰ ਅਕਾਲੀ ਲਹਿਰ, ਸਿੰਘ ਸਭਾ ਲਹਿਰ, ਨਿਰੰਕਾਰੀ ਲਹਿਰ ਹੋਂਦ ਵਿੱਚ ਆਈਆਂ। ਅੰਗਰੇਜ਼ ਦੀਆਂ ਨਜ਼ਰਾਂ ਤੋਂ ਬਚਣ ਲਈ ਬੱਬਰ ਅਕਾਲੀ ਲਹਿਰ ਦੇ ਸੂਰਬੀਰਾਂ ਲਈ ਛੁਪਣ ਦੀ ਠਾਹਰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਹੁੰਦਾ। ਕਰਤਾਰ ਸਿੰਘ ਸਰਾਭਾ ਦੇ ਮਾਤਾ ਜੀ ਵੀ ਨਾਮਧਾਰੀਆਂ ਦੇ ਗੜ੍ਹ ਵਾਲੇ ਪਿੰਡ ਵਿੱਚੋਂ ਸਨ। ਕਰਤਾਰ ਸਿੰਘ ਸਰਾਭਾ ਵੀ ਕੂਕਾ ਮੂਵਮੈਂਟ ਤੋਂ ਪ੍ਰਭਾਵਤ ਸਨ, ਜਿਸਦੀ ਜਾਣਕਾਰੀ ਉੱਘੇ ਸਿੱਖ ਚਿੰਤਕ ਅਜਮੇਰ ਸਿੰਘ ਜੀ ਵਲੋਂ ਕਰਤਾਰ ਸਿੰਘ ਸਰਾਭਾ ਦੇ ਨਵੇਂ ਪ੍ਰਾਪਤ ਹੋਏ ਆਪਣੇ ਚਾਚੇ ਨੂੰ ਲਿਖੇ ਖ਼ਤ ਤੋਂ ਮਿਲਦੀ ਹੈ, ਜਿਸ ਵਿੱਚ ਕਰਤਾਰ ਸਿੰਘ ਸਰਾਭਾ ਆਪਣੇ ਚਾਚੇ ਨੂੰ ਲਿਖਦੇ ਹਨ-

"ਤੁਹਾਨੂੰ ਤੇ ਇਹ ਵੀ ਨਹੀਂ ਪਤਾ ਕਿ ਵਿਸ਼ਵਾਸ ਤੇ ਇਮਾਨਦਾਰੀ ਕੀ ਹੁੰਦੀ ਹੈ। ਸਾਡਾ ਧਰਮ ਕੀ ਹੈ ਤੇ ਅਸੀਂ ਕੌਣ ਹਾਂ? ਜੇ ਤੁਹਾਨੂੰ ਨਹੀਂ ਪਤਾ ਤਾਂ ਮੈਂ ਦੱਸਦਾ ਹਾਂ-ਪਿਆਰੇ ਚਾਚਾ ਜੀ ਤੁਸੀਂ ਸਿੰਘ ਹੋ, ਤੁਹਾਡਾ ਧਰਮ ਗ੍ਰੀਬ ਦੀ ਰੱਖਿਆ ਕਰਨਾ ਹੈ। ਆਪਣੀ ਕੌਮ ਲਈ ਸ਼ਹੀਦ ਹੋ ਜਾਣਾ ਤੁਹਾਡਾ ਫਰਜ਼ ਹੈ। ਜੇਕਰ ਤੁਸੀਂ ਆਪਣੇ ਲੂਣ ਪ੍ਰਤੀ ਸੱਚੇ ਹੋਣ ਦੇ ਇਛੁੱਕ ਹੋ

ਤਾਂ ਗੁਰੂ ਰਾਮ ਸਿੰਘ ਅਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਰਗੇ ਸਿੱਖ ਬਣੋ ਅਤੇ ਸ਼ਹੀਦ ਹੋਵੋ।"

ਨੌਜਵਾਨ ਭਾਰਤ ਸਭਾ ਦੇ ਆਗੂ ਸ਼ਹੀਦ ਭਗਤ ਸਿੰਘ ਆਪਣੇ ਪਿਤਾ ਕਿਸ਼ਨ ਸਿੰਘ ਅਤੇ ਚਾਚਾ ਅਜੀਤ ਸਿੰਘ ਨਾਲ ਕੂਕਾ ਅੰਦੋਲਨ ਦੀਆਂ ਕਾਨਫਰੰਸਾਂ ਵਿੱਚ ਆਉਂਦੇ ਰਹੇ। ੧੯੨੧ ਈ. ਵਿੱਚ ਨਾਮਧਾਰੀਆਂ ਦੀ ਮੁਠੱਡੇ ਵਿੱਚ ਹੋਈ ਕਾਨਫਰੰਸ ਵਿੱਚ ਭਗਤ ਸਿੰਘ ਨੇ ਸੰਬੋਧਨ ਵੀ ਕੀਤਾ। ੨੦ ਜਨਵਰੀ ੨੦੨੩ ਦੇ ਜਲੰਧਰ ਦੂਰਦਰਸ਼ਨ ਦੇ ਪ੍ਰੋਗਰਾਮ 'ਅੱਜ ਦੀ ਗੱਲ' ਵਿੱਚ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ ਦੀ ਸੰਤ ਹਰਪਾਲ ਸਿੰਘ ਸੇਵਕ ਨਾਲ ਹੋਈ ਗੱਲਬਾਤ ਦੌਰਾਨ ਪ੍ਰੋ. ਸਾਹਿਬ ਨੇ ਦੱਸਿਆ-

"ਭਗਤ ਸਿੰਘ ਦੇ ਦਾਦਾ ਜੀ ਬੰਗਿਆਂ ਤੋਂ ਕੂਕਾ ਅੰਦੋਲਨ ਦੇ ਮੁੱਢਲੇ ਨਾਮਧਾਰੀਆਂ ਵਿੱਚੋਂ ਸਨ ਤੇ ਭਗਤ ਸਿੰਘ ਦੇ ਮਾਤਾ ਜੀ ਵੀ ਗੁਰੂ ਰਾਮ ਸਿੰਘ ਦੇ ਦੱਸੇ ਸਿੱਖੀ ਰਹਿਤ ਮਰਿਯਾਦਾ ਦੇ ਨਿਯਮਾਂ ਮੁਤਾਬਕ ਹਰ ਰੋਜ਼ ਚੰਡੀ ਦੀ ਵਾਰ ਦਾ ਪਾਠ ਕਰਦੇ ਸਨ। ਭਗਤ ਸਿੰਘ ਵਿੱਚ ਆਜ਼ਾਦੀ ਸੰਗਰਾਮ ਦਾ ਸੰਕਲਪ ਕੂਕਾ ਅੰਦੋਲਨ ਤੋਂ ਹੀ ਆਇਆ ਸੀ।"

ਭਾਰਤ ਨੂੰ ਅੰਗਰੇਜ਼ ਦੇ ਪੰਜੇ ਚੋਂ ਮੁਕਤੀ ਦਿਵਾਉਣ ਅਤੇ ਆਜ਼ਾਦੀ ਤੋਂ ਬਾਅਦ ਖੂੰਖਾਰ ਖੂਨੀ ਹਨੇਰੀਆਂ ਨਾਲ ਉਜੜੇ ਪੰਜਾਬ ਦੇ ਮੁੜ ਵਸੇਬੇ ਲਈ ਨਾਮਧਾਰੀ ਸੰਪਰਦਾ ਨੇ ਕਾਨਫਰੰਸਾਂ, ਹੋਲੇ ਮਹੱਲੇ ਦੇ ਮੇਲਿਆਂ, ਵਾਰਤਾਲਾਪਾਂ ਅਤੇ ਦੇਸ਼ ਕੌਮ ਦੀ ਹਰ ਤਰ੍ਹਾਂ ਦੀ ਸੇਵਾ ਦੀਆਂ ਕਾਰਵਾਈਆਂ ਨਿਰਵਿਘਨ ਜਾਰੀ ਰੱਖੀਆਂ। ਭਾਰਤ ਦੇ ਤਤਕਾਲੀ ਵਾਇਸਰਾਇ ਲਾਰਡ ਵੇਵਲ ਦੀ ਅਗਵਾਈ ਵਿੱਚ ੨੫ ਜੂਨ ੧੯੪੫ ਈ. ਨੂੰ ਭਾਰਤ ਦੇ ੨੧ ਰਾਜਨੀਤਿਕ ਪ੍ਰਤੀਨਿਧੀਆਂ ਦੀ ਸ਼ਿਮਲਾ ਵਿਖੇ ਕਾਨਫਰੰਸ ਹੋਈ। ਇਸ ਸਮੇਂ ਦੇਸ਼ ਆਜ਼ਾਦੀ ਅਤੇ ਅਖੰਡਤਾ ਬਣਾਈ ਰੱਖਣ ਲਈ ਸਤਿਗੁਰੂ ਪ੍ਰਤਾਪ ਸਿੰਘ ਅਤੇ ਜਵਾਹਰ ਲਾਲ ਨਹਿਰੂ ਦੀ ਲੰਮੀ ਵਾਰਤਾ ਹੋਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੪੭ ਈ. ਨੂੰ ਆਜ਼ਾਦੀ ਤੋਂ ਪਹਿਲਾਂ ਸਮਾਜ ਵਿੱਚ ਫੈਲ ਰਹੀਆਂ ਫਿਰਕੂ ਹਨੇਰੀਆਂ, ਦੰਗੇ, ਫਸਾਦ, ਟੁੱਟ ਰਹੀ ਭਾਈਚਾਰਕ ਸਾਂਝ, ਵਧ ਰਹੀ ਫਿਰਕਾਪ੍ਰਸਤੀ ਵਿਰੁੱਧ ਦੇਸ਼ ਦੀ ਆਜ਼ਾਦੀ ਅਤੇ ਅਖੰਡਤਾ ਲਈ ਰਾਜਨੀਤਿਕ ਅਤੇ ਧਾਰਮਿਕ ਆਗੂਆਂ ਨਾਲ ਵਿਚਾਰ ਚਰਚਾਵਾਂ ਕੀਤੀਆਂ। ਪੂਰਬੀ ਅਤੇ ਪੱਛਮੀ ਪੰਜਾਬ ਵਿੱਚ ਸਰਬ ਧਰਮ ਸੰਮੇਲਨ, ਸਰਬ ਧਰਮ ਸੰਪ੍ਰਦਾਇ ਕਾਨਫਰੰਸਾਂ, ਗੁਰੂ ਨਾਨਕ ਨਾਮ-ਲੇਵਾ ਸੰਪਰਦਾਇ ਕਾਨਫਰੰਸਾਂ, ਹਿੰਦੂ-ਮੁਸਲਿਮ-ਸਿੱਖ ਮਿਲਾਪ ਕਾਨਫਰੰਸਾਂ ਅਤੇ ਸਾਂਝੀਵਾਲਤਾ ਦੇ ਭਾਰੀ ਇਕੱਠ ਕੀਤੇ। ਮਹਾਤਮਾ ਗਾਂਧੀ ਨਾਲ ਵਰਤਾਲਾਪ ਕਰਕੇ ਉਸਨੂੰ ਵੀ ਦੇਸ਼ ਦੇ ਟੁਕੜੇ ਹੋਣ ਤੋਂ ਬਚਾਉਣ ਲਈ ਸਖ਼ਤ ਸ਼ਬਦ ਆਖੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰਦਰਸ਼ਤਾ ਸੀ, ਉਨ੍ਹਾਂ ਨੇ ਭਾਂਪ ਲਿਆ ਸੀ ਕਿ ਦੇਸ਼ ਦੇ ਟੁਕੜੇ ਹੋਣ ਤੋਂ ਭਾਰਤ ਨਹੀਂ ਬਚੇਗਾ। ਇਸ ਲਈ ਉਨ੍ਹਾਂ ਲਹਿੰਦੇ ਪੰਜਾਬ ਵਿੱਚ ਸ਼ੇਖੂਪੁਰਾ ਬਦਾਦ ਦੇ ਮਾਰਚ ੧੯੪੬ ਈ. ਦੇ ਹੋਲੇ ਮਹੱਲੇ ਸਮੇਂ ਖੁੱਲ੍ਹਾ ਐਲਾਨ ਕਰ ਦਿੱਤਾ ਸੀ ਕਿ ਜਿਸ ਨੇ ਵੀ ਸੁਖੀ ਵਸਣਾ ਹੈ, ਉਹ ਰਾਵੀ ਪਾਰ ਕਰਕੇ ਪੰਜਾਬ ਦੇ ਚੜ੍ਹਦੇ ਵਾਲੇ ਪਾਸੇ ਆ ਜਾਓ। ਹਜ਼ਾਰਾਂ ਨਾਮਧਾਰੀ ਉਸ ਸਮੇਂ ਬਾਗੜ ਦੇ ਇਲਾਕੇ ਵਿੱਚ ਆ ਵੱਸੇ ਸਨ। ਸਤਿਗੁਰੂ ਪ੍ਰਤਾਪ ਸਿੰਘ ਅਤੇ ਭਰ ਜਵਾਨੀ ਵਿੱਚ ਸਤਿਗੁਰੂ ਜਗਜੀਤ ਸਿੰਘ ਵਰ੍ਹਦੀਆਂ ਹੋਈਆਂ ਗੋਲੀਆਂ ਦੌਰਾਨ ਲਹਿੰਦੇ ਪੰਜਾਬ ਵਿੱਚ ਖੁਦ ਜਾ ਕੇ ਅਨੇਕਾਂ ਲੋਕਾਂ ਨੂੰ ਕੱਢ

ਕੇ ਲਿਆਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਜ਼ਾਰਾਂ ਏਕੜ ਜ਼ਮੀਨ ਖਰੀਦ ਕੇ ਅਤੇ ਸੰਗਤ ਵਿੱਚ ਵੰਡ ਕੇ ਇਸ ਇਲਾਕੇ ਵਿੱਚ ਨਾਮਧਾਰੀਆਂ ਦੀ ਇੱਕ ਆਪਣੀ ਰਿਆਸਤ ਖੜ੍ਹੀ ਕਰ ਦਿੱਤੀ। ਹਰਿਆਣੇ ਦੇ ਇਸ ਇਲਾਕੇ ਵਿੱਚ ਲਹਿੰਦੇ ਪੰਜਾਬ ਤੋਂ ਆਏ ਨਾਮਧਾਰੀਆਂ ਦੇ ੨੯ ਪਿੰਡ ਅੱਜ ਵੀ ਘੁੱਗ ਵੱਸਦੇ ਹਨ।

ਸਤਿਗੁਰੂ ਜਗਜੀਤ ਸਿੰਘ ਦੇ ਸਮੇਂ ਨਾਮਧਾਰੀਆਂ ਦਾ ਵਿਸ਼ਵ ਪੱਧਰ ਤੇ ਵਿਕਾਸ ਹੋਇਆ। ਸਤਿਗੁਰੂ ਜੀ ਨੇ ਸੰਗਤ ਨੂੰ ਨਾਮ ਸਿਮਰਨ, ਗੁਰਬਾਣੀ, ਸੰਗੀਤ, ਖੇਡਾਂ, ਖੇਤੀਬਾੜੀ ਅਤੇ ਵਿਗਿਆਨ ਦੇ ਉਸਾਰੂ ਪੱਖਾਂ ਅਤੇ ਅਕਾਦਮਿਕ ਸਿੱਖਿਆ ਨਾਲ ਜੋੜਿਆ। ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਮੁਤਾਬਕ ਗੁਰਮਤਿ ਸੰਗੀਤ ਲਈ ਵੱਡੀਆਂ ਖੋਜਾਂ ਕੀਤੀਆਂ। ਭੈਣੀ ਸਾਹਿਬ ਨੂੰ ਸੰਗੀਤ ਦੀ ਇੱਕ ਨਮੂਨੇ ਦੀ ਯੂਨੀਵਰਸਿਟੀ ਬਣਾ ਦਿੱਤਾ, ਜੋ ਦੁਨੀਆਂ ਭਰ ਦੇ ਸੰਗੀਤ ਉਸਤਾਦਾਂ ਲਈ ਮੱਕਾ ਬਣ ਗਿਆ। ਸੰਗਤ ਨੂੰ ਗੁਰਬਾਣੀ ਨਾਲ ਜੋੜਨ ਲਈ ਸਵਾ ਸਵਾ ਲੱਖ ਇਕੱਠੇ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪੁਆਏ। ਨਾਮਧਾਰੀ ਸੰਪ੍ਰਦਾ ਦੇ ਮੌਜੂਦਾ ਰਹਿਨੁਮਾ ਸਤਿਗੁਰੂ ਉਦੇ ਸਿੰਘ ਜੀ ਨੇ ਵੀ ੨੦੧੯ ਈ. ਵਿੱਚ ਸਵਾ ਲੱਖ ਪਾਠਾਂ ਦੇ ਭੋਗ ਪੁਆਏ। ਇਹ ਸਾਰੇ ਪਾਠ ਸੰਗਤ ਨੇ ਖੁਦ ਕੀਤੇ।

ਹਥਲਾ ਮਹਾਂਕਾਵਿ ਲਿਖਣ ਉਪਰੰਤ ਜਦੋਂ ਸੰਤ ਸਿੰਘ ਸੋਹਲ ਜੀ ਨੇ ੨ ਅਪ੍ਰੈਲ ੨੦੨੩ ਈ. ਨੂੰ ਭੈਣੀ ਸਾਹਿਬ ਵਿਖੇ ਇਸਦਾ ਖਰੜਾ ਪੜ੍ਹਨ ਲਈ ਮੈਨੂੰ ਦਿੱਤਾ ਤਾਂ ਉਸ ਦਿਨ ਹਰਕੀਰਤ ਸਿੰਘ ਭੈਣੀ ਸਾਹਿਬ ਦੇ ਉੱਦਮ ਸਦਕਾ ਸੰਤ ਸਿੰਘ ਸੋਹਲ, ਜ਼ਿਲ੍ਹਾ ਭਾਸ਼ਾ ਅਫ਼ਸਰ ਜਗਜੀਤ ਸਿੰਘ, ਮੈਂ, ਮੇਰਾ ਸਪੁੱਤਰ ਲੱਖਾ ਸਿੰਘ ਅਤੇ ਸੰਤ ਸਿੰਘ ਸੋਹਲ ਦੇ ਬਾਲ ਪੋਤਰੇ ਸਮੇਤ ਅਸੀਂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਵੀ ਮਹਾਂਕਾਵਿ ਲਿਖੇ ਜਾਣ ਬਾਰੇ ਸਨਿਮਰ ਬੇਨਤੀ ਕੀਤੀ। ਸਤਿਗੁਰੂ ਜੀ ਨੇ ਸੰਤ ਸਿੰਘ ਸੋਹਲ ਵਲੋਂ ਮਹਾਂਕਾਵਿ ਲਿਖਣ ਦੀ ਸਰਾਹਣਾ ਵੀ ਕੀਤੀ ਅਤੇ ਬਾਲ ਮਨਜੋਤ ਸਿੰਘ ਨੂੰ ਆਪਣੇ ਹੱਥਾਂ ਦੀ ਛੋਹ ਨਾਲ ਪਿਆਰ ਵੀ ਦਿੱਤਾ।

ਸੰਤ ਸਿੰਘ ਸੋਹਲ ਦਾ ਇਹ ਮਹਾਂਕਾਵਿ, ਮਹਾਂਕਾਵਿ ਦੀਆਂ ਵਿਧਾਵਾਂ ਮੁਤਾਬਕ ਇੱਕ ਅਦੁੱਤੀ ਮਹਾਂਕਾਵਿ ਹੈ। ਮਹਾਂਕਾਵਿ ਮੰਗਲਾਚਰਨ ਤੋਂ ਸ਼ੁਰੂ ਹੁੰਦਾ ਹੈ, ਇਸ ਦੇ ੨੦ ਸਰਗ ਹਨ। ਮਹਾਰਾਜਾ ਰਣਜੀਤ ਸਿੰਘ ਦੇ ਖਾਲਸਾ ਰਾਜ ਤੋਂ ਸ਼ੁਰੂ ਹੋ ਕੇ ਖਾਲਸਾ ਰਾਜ ਦੇ ਪਤਨ ਅਤੇ ਆਜ਼ਾਦੀ ਸੰਗਰਾਮ ਦੇ ਪਲੇਠੇ ਅਧਿਆਇ, ਗੁਰੂ ਰਾਮ ਸਿੰਘ ਜੀ ਦੇ ਜੀਵਨ ਬਿਰਤਾਂਤ ਅਤੇ ਕੂਕਾ ਅੰਦੋਲਨ ਦੇ ਉਭਾਰ ਅਤੇ ਸੰਘਰਸ਼ ਨੂੰ ਬਿਆਨ ਕਰਦੇ ਇਤਿਹਾਸ ਦੀ ਕਹਾਣੀ ਬੜੀ ਰੌਚਕ ਹੈ, ਸਰਲ ਹੈ, ਆਮ ਵਰਤੋਂ ਦੀ ਭਾਸ਼ਾ ਵਿੱਚ ਹੈ। ਸ਼ਿੰਗਾਰ ਰਸ, ਬੀਰ ਰਸ ਦੀ ਪ੍ਰਧਾਨਤਾ ਹੈ। ਇਤਿਹਾਸ ਦੇ ਹਰ ਮੋੜ ਨੂੰ ਬਹੁਤ ਵਿਦਵਤਾ ਭਰੇ ਕਾਵਿਮਈ ਸ਼ਬਦਾਂ ਵਿੱਚ, ਸ਼ਬਦਾਵਲੀ ਦੀ ਸੋਹਣੀ ਜੜਤ ਨਾਲ, ਪੂਰੇ ਤੋਲ ਤੁਕਾਂਤ ਦੇ ਮੇਲ ਨਾਲ, ਮੁਹਾਵਰੇ, ਕਹਾਵਤਾਂ, ਛੰਦਾਬੰਦੀ, ਦੋਹਿਰਾ, ਸੋਰਠਾ, ਕਬਿੱਤ, ਕਾਫੀ, ਦਵੱਈਆ, ਬੈਂਤ, ਸਿਰਖੰਡੀ ਛੰਦਾਂ ਨਾਲ ਬਾਖੂਬੀ ਬਿਆਨ ਕੀਤਾ ਹੈ।

ਸੰਤ ਸਿੰਘ ਸੋਹਲ ਨੇ ਇੱਕ ਪ੍ਰਭਾਵਸ਼ਾਲੀ ਮਹਾਂਕਾਵਿ ਰੂਪਮਾਨ ਕੀਤਾ ਹੈ, ਪੰਜਾਬੀਆਂ ਦੇ ਆਜ਼ਾਦੀ ਸੰਘਰਸ਼ ਦੇ ਗੌਰਵ ਨੂੰ ਪ੍ਰਤੱਖ ਕੀਤਾ ਹੈ। ਇਤਿਹਾਸ, ਸਾਹਿਤ ਅਤੇ ਪੰਜਾਬੀ ਮਾਂ ਬੋਲੀ ਦੀ ਨਿੱਗਰ ਸੇਵਾ ਕੀਤੀ ਹੈ। ਮਹਾਂਕਾਵਿ ਵਿੱਚ ਇਤਿਹਾਸਿਕ ਤੌਰ ਤੇ ਇੱਕ ਵੀ ਘਟਨਾ

ਦਾ ਇੱਕ ਵੀ ਸ਼ਬਦ ਕਲਪਿਤ ਨਹੀਂ। ਹਰ ਗੱਲ, ਹਰ ਕਾਵਿ ਪੰਗਤੀ, ਹਰ ਸ਼ਬਦ ਪ੍ਰਮਾਣਿਕ ਇਤਿਹਾਸ ਦੀ ਮੂੰਹੋਂ ਬੋਲਦੀ ਤਸਵੀਰ ਹੈ। ਮਹਾਂਕਾਵਿ ਵਿੱਚ ਅਨੇਕ ਕਾਵਿ ਪੰਗਤੀਆਂ ਵਿੱਚ ਜੀਵਨ ਦੀਆਂ ਅਟੱਲ ਸਚਾਈਆਂ ਦਾ ਵਰਣਨ ਹੈ।

ਮਹਾਂਕਾਵਿ ਦਾ ਇੱਕ ਠੋਸ ਗੁਣ ਹੁੰਦਾ ਹੈ, ਉਸ ਵਿੱਚ ਘਟਨਾ ਵਾਲੇ ਸਥਾਨ ਦੇ ਸਮਕਾਲੀ ਸਮੇਂ ਦੇ ਆਲੇ ਦੁਆਲੇ ਦਾ ਦ੍ਰਿਸ਼ ਵਰਨਣ, ਪ੍ਰਕਿਰਤਕ ਵਰਨਣ, ਫਸਲਾਂ, ਖੇਤੀਬਾੜੀ, ਜਨ ਜੀਵਨ, ਹਾਲਾਤਾਂ ਦਾ ਵਰਨਣ ਹੁੰਦਾ ਹੈ। ਸੰਤ ਸਿੰਘ ਸੋਹਲ ਹਾਲਾਤਾਂ ਮੁਤਾਬਕ ਲੋੜ ਮੁਤਾਬਕ ਹਰ ਮੋੜ ਤੇ ਕਮਾਲ ਦੇ ਦ੍ਰਿਸ਼ ਵਰਨਣ ਦੀ ਪੇਸ਼ਕਾਰੀ ਕਰਦੇ ਹਨ। ਜਦੋਂ ਗੁਰੂ ਰਾਮ ਸਿੰਘ ਜੀ ਆਪਣੀ ਫੌਜੀ ਟੁਕੜੀ ਦੇ ੨੫ ਸਿਪਾਹੀਆਂ ਸਮੇਤ ਖਜ਼ਾਨਾ ਲੈਣ ਪਿਸ਼ਾਵਰ ਜਾਂਦੇ ਹਨ ਅਤੇ ਉੱਥੇ ਉਨ੍ਹਾਂ ਦਾ ਮੇਲ ਗੁਰੂ ਬਾਲਕ ਸਿੰਘ ਨਾਲ ਹੁੰਦਾ ਹੈ, ਉਸ ਸਮੇਂ ਹਜਰੋਂ ਸ਼ਹਿਰ ਦੇ ਆਲੇ ਦੁਆਲੇ ਦੇ ਦ੍ਰਿਸ਼ ਦਾ ਸੋਹਲ ਜੀ ਨੇ ਕਮਾਲ ਦਾ ਵਰਨਣ ਕੀਤਾ ਹੈ-

*'ਸਰੂ ਅਖਰੋਟ ਨਾਖਾਂ, ਬੱਬੂ ਕੋਸ਼ੇ ਖੁਰਮਾਨੀ,*
*ਕਦਾਵਰ ਪੇੜ ਕਈ, ਖੜ੍ਹੇ ਨੇ ਚਿਨਾਰ ਦੇ।*
*ਝਰਨਿਉਂ ਨੀਰ ਜਾਪੇ, ਅੰਮ੍ਰਿਤ ਝਰਦਾ ਜਿਉਂ,*
*ਵਹਿ ਰਹੀ ਚਾਂਦੀ ਹੋਵੇ, ਜਿਉਂ ਵਿੱਚ ਧਾਰ ਦੇ।*
*ਹਰੀ-ਹਰੀ ਘਾਹ ਜਿਉਂ, ਮਖਮਲੀ ਸੇਜ ਹੋਵੇ,*
*ਕਰਾਂ ਕੀ ਸਿਫਤ ਲੋਕੋ, ਰੰਗ ਕਰਤਾਰ ਦੇ।*
*ਜਾਪਦਾ ਜਿਉਂ ਧਰਤੀ, ਇੰਦਰ ਵਸਾਈ ਪੁਰੀ,*
*ਹੋਣੀ ਨਹੀਂ 'ਸੰਤ ਸਿੰਘਾ', ਵਿੱਚ ਸੰਸਾਰ ਦੇ।'*

ਗੁਰੂ ਰਾਮ ਸਿੰਘ ਜੀ ਦੇ ਜੀਵਨ ਬਿਰਤਾਂਤ, ਮਾਂ ਦੀ ਮਹੱਤਤਾ, ਪਿਤਾ ਦੀ ਪਰਿਵਾਰ ਵਿੱਚ ਵਿਸ਼ੇਸ਼ਤਾ, ਵਿਆਹ, ਉਸ ਸਮੇਂ ਦੇ ਰਸਮੋਂ ਰਿਵਾਜ, ਸੱਭਿਆਚਾਰਕ ਰੰਗ, ਮਠਿਆਈਆਂ ਅਤੇ ਖਾਣਿਆਂ ਬਾਰੇ ਪੜ੍ਹਦੇ ਹਾਂ, ਤਾਂ ਸ਼ਬਦਾਂ ਦੀ ਗੁੰਦ ਗੁੰਦਾਈ, ਜੜਤ ਅਤੇ ਸੁਚੱਜਤਾ ਨਾਲ ਕੀਤਾ ਵਰਨਣ ਇੰਝ ਭੁਲੇਖਾ ਪਾਉਂਦਾ ਹੈ, ਜਿਵੇਂ ਵਾਰਸ ਸ਼ਾਹ ਦੀ ਹੀਰ ਪੜ੍ਹ ਰਹੇ ਹੋਈਏ। ਸੰਤ ਸਿੰਘ ਸੋਹਲ ਇਹ ਮਹਾਂਕਾਵਿ ਲਿਖਣ ਨਾਲ ਪੋਟਿਆਂ ਦੇ ਗਿਣੇ ਜਾਣ ਵਾਲੇ ਮਹਾਨ ਸਾਹਿਤਕਾਰਾਂ ਦੀਆਂ ਸਫਾਂ ਵਿੱਚ ਆ ਖੜੋਤੇ ਹਨ।

ਸੰਤ ਸਿੰਘ ਸੋਹਲ ਦੇ ਇਸ ਮਹਾਂਕਾਵਿ ਨੂੰ, ਮਹਾਂਕਾਵਿ ਦੇ ਮਹਾਂਨਾਇਕ ਨੂੰ ਅਤੇ ਦੇਸ਼ ਲਈ ਸ਼ਹਾਦਤਾਂ ਦੇਣ ਵਾਲੇ ਦੇਸ਼ ਭਗਤਾਂ ਨੂੰ ਪ੍ਰਣਾਮ ਹੈ। ਇਹ ਵਡਮੁੱਲਾ ਮਹਾਂਕਾਵਿ ਲਿਖਣ ਵਾਲੀ ਕਲਮ ਨੂੰ ਵੀ ਸਿਜਦਾ ਹੈ, ਨਮਨ ਹੈ। ਮਹਾਂਕਾਵਿ ਦਾ ਹਾਰਦਿਕ ਅਭਿਨੰਦਨ ਹੈ। ਸਵਾਗਤ ਹੈ। ਸੰਤ ਸਿੰਘ ਸੋਹਲ ਨੇ ਉਸ ਮਹਾਂਨਾਇਕ ਦਾ ਮਹਾਂਕਾਵਿ ਲਿਖਿਆ ਹੈ, ਜਿਸ ਸੰਬੰਧੀ ਜੂਨ ੧੯੭੨ ਈ. ਦੇ ਗੁਰਦੁਆਰਾ ਗਜ਼ਟ ਵਿੱਚ ਲਿਖਿਆ ਹੈ-

"ਜੇ ਸਾਡੇ ਦੇਸ਼ ਵਿੱਚ ਤੰਗ ਨਜ਼ਰੀਆ ਨਾ ਹੁੰਦਾ ਤਾਂ ਅੱਜ ਆਪ 'ਫਾਦਰ ਆਫ ਦੀ ਨੇਸ਼ਨ' ਕਰਕੇ ਪੂਜੇ ਜਾਂਦੇ।"

ਸੰਤ ਸਿੰਘ ਸੋਹਲ ਦੁਆਰਾ ਲਿਖਿਆ ਇਹ ਮਹਾਨ ਮਹਾਂਕਾਵਿ ਦੇਸ਼ ਭਗਤਾਂ ਦੀ ਗਾਥਾ ਹੈ। ਉਹਨਾਂ ਨੇ ਜਿੰਨੀ ਸ਼ਿੱਦਤ, ਮਿਹਨਤ ਅਤੇ ਸਮਰਪਣ ਨਾਲ ਇਹ ਮਹਾਂਕਾਵਿ ਲਿਖਿਆ ਹੈ,

ਪਾਠਕਾਂ ਨੂੰ ਇਨ੍ਹਾਂ ਅੰਗਰੇਜ਼ ਹਕੂਮਤ ਦਾ ਤਖਤਾ ਪਲਟਣ ਵਾਲੇ ਭਾਰਤ ਦੇ ਪਹਿਲੇ ਦੇਸ਼ ਭਗਤਾਂ ਦੀ ਗਾਥਾ ਦੇ ਪੰਨਿਆਂ ਨੂੰ ਪੜ੍ਹਨਾ ਅਤੇ ਵਾਚਣਾ ਹੀ ਉਨ੍ਹਾਂ ਪ੍ਰਤੀ ਸਮਰਪਣ ਹੈ-

*'ਫੋਲ ਦੇਖੋ ਇਤਿਹਾਸ ਦਿਆਂ ਪੰਨਿਆਂ ਨੂੰ,*
*ਗਾਥਾ ਵੀਰਾਂ ਦੀ ਕਿਵੇਂ ਇਹ ਗਾਉਣ ਪੰਨੇ।*
*ਘਾਲੀ ਘਾਲਣਾ ਜਿਨ੍ਹਾਂ ਨੇ ਕੌਮ ਖਾਤਰ,*
*ਦੀਦ ਉਨ੍ਹਾਂ ਦੀ ਇਹ ਕਰਾਉਣ ਪੰਨੇ।'* -ਸਰਗ ਪੰਦਰਵਾਂ

**-ਡਾ. ਲਖਵੀਰ ਸਿੰਘ ਨਾਮਧਾਰੀ**
**ਸੰਚਾਲਕ, ,ਮਲਵਈ ਪੰਜਾਬੀ ਸੱਥ, ਮੰਡੀ ਕਲਾਂ**
**ਜ਼ਿਲ੍ਹਾ ਬਠਿੰਡਾ**
**ਮੋ : 98768-50680**

# ਲੋਕ ਨਾਇਕ ਮਹਾਂਪੁਰਸ਼
# ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ
# (ਮਹਾਂ ਕਾਵਿ)

'ਮਹਾਂ ਕਾਵਿ' ਇੱਕ ਅਜਿਹੀ ਕਾਵਿ-ਵਿਧਾ ਹੈ ਜੋ ਆਧੁਨਿਕ ਕਾਲ ਦੀ ਉਪਜ ਨਹੀਂ ਹੈ। ਹਾਂ, ਪੰਜਾਬੀ ਮਹਾਂ ਕਾਵਿ ਜ਼ਰੂਰ ਆਧੁਨਿਕ ਕਾਲ ਵਿੱਚ ਹੀ ਰਚੇ ਗਏ। ਮਹਾਂ ਕਾਵਿ ਦੀ ਰਚਨਾ ਦੇ ਅਰੰਭ ਬਾਰੇ ਜੇਕਰ ਗੱਲ ਕੀਤੀ ਜਾਵੇ ਤਾਂ ਇਹ ਗੱਲ 'ਰਾਮਾਇਣ' ਅਤੇ 'ਮਹਾਂਭਾਰਤ' ਜਿਹੇ ਪੌਰਾਣਿਕ ਮਹਾਂਕਾਵਾਂ ਦੀ ਰਚਨਾ ਨਾਲ ਸ਼ੁਰੂ ਹੁੰਦੀ ਹੈ। ਸੰਸਕ੍ਰਿਤ ਆਚਾਰੀਆਂ ਨੇ ਤਾਂ ਸਰਗਾਬਧ ਲੰਬੀ ਕਾਵਿ ਰਚਨਾ ਨੂੰ ਮਹਾਂ ਕਾਵਿ ਦਾ ਨਾਮ ਦਿੱਤਾ ਹੈ, ਜਿਸ ਵਿੱਚ ਨਾਟਕੀ ਗੁਣ ਵੀ ਹੋਣੇ ਜ਼ਰੂਰੀ ਹਨ। ਇਸ ਵਿਧਾ ਵਿੱਚ ਕੇਵਲ ਮਨੋ-ਕਲਪਨਾ ਨੂੰ ਕੋਈ ਥਾਂ ਨਹੀਂ ਮਿਲਦੀ। ਮਹਾਂ ਕਾਵਿ ਦੀ ਰਚਨਾ ਕਿਸੇ ਇਤਿਹਾਸਕ ਜਾਂ ਪੌਰਾਣਿਕ ਕਥਾ 'ਤੇ ਆਧਾਰਿਤ ਹੁੰਦੀ ਹੈ, ਜਿਸ ਵਿੱਚ ਮਾਨਵੀ ਜੀਵਨ ਦੇ ਸਾਰੇ ਪੱਖਾਂ ਅਤੇ ਸਾਰੇ ਰਸਾਂ ਦਾ ਬਿਆਨ ਸ਼ਾਮਿਲ ਹੁੰਦਾ ਹੈ। ਮਹਾਂ ਕਾਵਿ ਵਿਚਲੀ ਕਥਾ ਵੀ ਕਿਸੇ ਸਾਧਾਰਨ ਮਨੁੱਖ ਦੀ ਜੀਵਨ-ਕਥਾ ਨਾ ਹੋ ਕੇ ਕਿਸੇ ਯੋਧੇ, ਉੱਚੇ ਅਤੇ ਆਗੂ ਪੁਰਸ਼ ਦੀ ਹੁੰਦੀ ਹੈ। ਇਹ ਲੋਕ ਕਥਾ ਲੋਕਾਂ ਵਿੱਚ ਹਰਮਨ ਪਿਆਰੀ ਹੁੰਦੀ ਹੈ। ਆਮ ਤੌਰ 'ਤੇ ਸਰਗਾਂ ਵਿੱਚ ਵੰਡੀ ਕਥਾ ਵਿਚਲੇ ਹਰ ਸਰਗ ਵਿੱਚ ਇੱਕ ਛੰਦ ਦਾ ਪ੍ਰਯੋਗ ਹੁੰਦਾ ਹੈ, ਪਰੰਤੂ ਕਈ ਵਾਰ ਇੱਕ ਸਰਗ ਵਿੱਚ ਕਈ ਛੰਦਾਂ ਦੀ ਵਰਤੋਂ ਵੀ ਮਿਲਦੀ ਹੈ।

ਮਹਾਂ ਕਾਵਿ ਦਾ ਨਾਮ ਵੀ ਨਾਇਕ ਦੇ ਨਾਮ 'ਤੇ ਹੀ ਆਮ ਤੌਰ 'ਤੇ ਰੱਖਿਆ ਜਾਂਦਾ ਹੈ, ਪਰੰਤੂ ਕਈ ਵਾਰ ਕਿਸੇ ਮਸ਼ਹੂਰ ਘਟਨਾ 'ਤੇ ਆਧਾਰਿਤ ਨਾਮ ਵੀ ਰੱਖਿਆ ਜਾਂਦਾ ਹੈ, ਜਿਵੇਂ ਮਹਾਂਭਾਰਤ। ਮਹਾਂ ਕਾਵਿ ਦੀ ਭਾਸ਼ਾ ਰਸ-ਭਰਪੂਰ ਅਤੇ ਅਲੰਕ੍ਰਿਤ ਹੋਣੀ ਜ਼ਰੂਰੀ ਹੈ। ਮਹਾਂ ਕਾਵਿ ਦਾ ਨਾਇਕ ਕੋਈ ਦੇਵਤਾ, ਬਾਦਸ਼ਾਹ ਜਾਂ ਫਿਰ ਕੋਈ ਆਦਰਸ਼ ਮਾਨਵ ਹੀ ਹੋਣਾ ਚਾਹੀਦਾ ਹੈ। ਬਹਾਦਰ, ਗੰਭੀਰ, ਖਿਮਾਂ ਕਰਨ ਵਾਲਾ, ਸ਼ਾਂਤੀ ਪਸੰਦ, ਸਵੈ-ਕਾਬੂ ਵਾਲਾ, ਦ੍ਰਿੜ ਇਰਾਦੇ ਵਾਲਾ, ਉਤਸ਼ਾਹ ਭਰਪੂਰ ਹੋਣਾ ਨਾਇਕ ਲਈ ਅਵੱਸ਼ਕ ਹੈ, ਤਾਂ ਹੀ ਉਹ ਮਹਾਂ ਨਾਇਕ ਕਿਹਾ ਜਾ ਸਕਦਾ ਹੈ।

ਪ੍ਰਾਚੀਨ ਕਾਲ ਵਿੱਚ ਜੋ ਮਹੱਤਵ ਮਹਾਂ ਕਾਵਿ ਨੂੰ ਪ੍ਰਾਪਤ ਸੀ, ਉਹ ਆਧੁਨਿਕ ਕਾਲ ਵਿੱਚ ਨਾਵਲ ਨੂੰ ਪ੍ਰਾਪਤ ਹੈ, ਜਿਸ ਕਰਕੇ ਮਹਾਂ ਕਾਵਿ ਦੀ ਰਚਨਾ ਟਾਵੀਂ-ਟਾਵੀਂ ਜਾਂ ਨਾ ਹੋਣ ਦੇ ਬਰਾਬਰ ਹੀ ਕਹੀ ਜਾ ਸਕਦੀ ਹੈ।

ਇਸ ਪੱਖੋਂ ਦੇਖਿਆ ਜਾਵੇ ਤਾਂ ਸੰਤ ਸਿੰਘ ਸੋਹਲ ਇੱਕ ਯੋਧਾ ਹੈ, ਜੋ ਹਥਲੇ ਮਹਾਂ ਕਾਵਿ ਦੀ ਰਚਨਾ ਨੂੰ ਲੈ ਕੇ ਮੈਦਾਨ ਵਿੱਚ ਉੱਤਰਿਆ ਹੈ। ਅਸਲ ਵਿੱਚ ਸੋਹਲ ਇੱਕ ਯਾਦਗਾਰੀ ਰਚਨਾ ਕਰਨਾ ਚਾਹੁੰਦਾ ਸੀ, ਜਿਸ ਵਾਸਤੇ ਉਸ ਨੂੰ ਕਿਸੇ ਪ੍ਰਸਿੱਧ ਕਥਾ ਅਤੇ

ਛੰਦ ਬੰਦੀ ਦੇ ਗਿਆਨ ਦੀ ਜ਼ਰੂਰਤ ਸੀ। ਜਦੋਂ ਉਨ੍ਹਾਂ ਨੇ ਪਿੰਗਲ ਅਤੇ ਅਰੂਜ਼ ਵਿੱਚ ਮੁਹਾਰਤ ਹਾਸਿਲ ਕੀਤੀ ਤਾਂ ਉਸ ਦੇ ਸਾਹਮਣੇ ਗ਼ਜ਼ਲ ਜਾਂ ਗੀਤਾਂ ਦੀ ਰਚਨਾ ਹੀ ਸੀ। ਅਚਾਨਕ ਅੰਦਰੋਂ ਇਹ ਉਤਸ਼ਾਹ ਭਰਪੂਰ ਉਮੰਗ ਪੈਦਾ ਹੋਈ ਕਿ ਕਿਉਂ ਨਾ ਕੋਈ ਕਥਾ ਅਜਿਹੀ ਲਿਖੀ ਜਾਵੇ, ਜਿਸ ਵਿੱਚ ਛੰਦਬੰਦੀ ਬਾਰੇ ਗਿਆਨ ਦੀ ਪਰਪੱਕਤਾ ਨੂੰ ਅਮਲੀ ਰੂਪ ਦਿੱਤਾ ਜਾ ਸਕੇ। ਇਹੋ ਜਿਹੀਆਂ ਸੋਚਾਂ ਸੋਚਦਿਆਂ ਹੀ ਉਸ ਦੀ ਨਜ਼ਰ ਮਹਾਂ ਕਾਵਿਕ ਬਣਤਰ 'ਤੇ ਜਾ ਟਿਕੀ।

ਅੰਗਰੇਜ਼ੀ ਰਾਜ ਦੇ ਜੂਲੇ ਤੋਂ ਆਜ਼ਾਦ ਹੋਣ ਲਈ ਇਸ ਸੰਗਰਾਮ ਵਿੱਚ ਨਿੱਤਰੇ ਇੱਕ ਮਹਾਂਪੁਰਸ਼ੀ ਸ਼ਖਸੀਅਤ ਦੇ ਮਾਲਿਕ, ਮਹਾਂ ਨਾਇਕ, ਸੂਰਬੀਰ, ਹਰਮਨ ਪਿਆਰੇ ਬਾਬਾ ਰਾਮ ਸਿੰਘ ਜੀ, ਨਾਮਧਾਰੀ ਸਤਿਗੁਰੂ ਦੇ ਜੀਵਨ 'ਤੇ ਜਾ ਅਟਕੀ ਸੰਤ ਸਿੰਘ ਸੋਹਲ ਦੀ ਨਜ਼ਰ। ਇਸ ਤਰ੍ਹਾਂ ਹਥਲੇ ਮਹਾਂ ਕਾਵਿ ਦੀ ਰਚਨਾ ਅਰੰਭ ਹੋ ਗਈ। ਜੋਸ਼, ਹੋਸ਼, ਕਲਪਨਾ, ਭਾਸ਼ਾਈ ਯੋਗਤਾ, ਅਮੁੱਲ ਸ਼ਬਦ ਭੰਡਾਰ, ਅਲੰਕਾਰ ਪ੍ਰਯੋਗ ਆਦਿ ਰਚਨਾਤਮਕ ਗੁਣਾਂ ਦੀ ਵਰਤੋਂ ਕਰਦਿਆਂ ਇੱਕ ਅਜਿਹੀ ਰਚਨਾ ਕਰ ਦਿੱਤੀ, ਜਿਸ ਨੂੰ ਮਹਾਨ ਕਾਰਜ ਹੀ ਕਿਹਾ ਜਾ ਸਕਦਾ ਹੈ।

ਇਸ ਮਹਾਂ ਕਾਵਿ ਦਾ ਮਹਾਂ ਨਾਇਕ ਸੱਚਮੁੱਚ ਲੋਕ-ਨਾਇਕ ਹੈ। ਇਸ ਨਾਇਕ ਨੇ ਗਊ-ਰੱਖਿਆ ਦੇ ਹੱਕ ਵਿੱਚ ਨਾ ਕੇਵਲ ਆਵਾਜ਼ ਹੀ ਉਠਾਈ, ਸਗੋਂ ਗਊ-ਹੱਤਿਆ ਨੂੰ ਰੋਕਣ ਲਈ ਮਹਾਂ ਨਾਇਕਾਂ ਵਾਲੇ ਕਾਰਜ ਕੀਤੇ। ਇਹ ਉਹ ਪੁਰਸ਼ ਸੀ ਜਿਸ ਨੇ ਮਹਾਤਮਾ ਗਾਂਧੀ ਤੋਂ ਵੀ ਪਹਿਲਾਂ ਅੰਗਰੇਜ਼ ਸਰਕਾਰ ਵਿਰੁੱਧ ਨਾ ਮਿਲਵਰਤਨ ਦੀ ਲਹਿਰ ਇਸ ਤਰ੍ਹਾਂ ਚਲਾਈ ਕਿ ਅੰਗਰੇਜ਼ ਦਾ ਕੱਪੜਾ ਤਿਆਗ ਦਿੱਤਾ, ਉਸ ਦਾ ਡਾਕ-ਸਿਸਟਮ ਪੂਰੀ ਤਰ੍ਹਾਂ ਛੱਡ ਕੇ ਦੂਰ ਦੂਰ ਤੱਕ ਸੁਨੇਹੇ ਪਹੁੰਚਾਣ ਲਈ ਆਪਣਾ ਸਿਸਟਮ ਕਾਇਮ ਕੀਤਾ, ਜੋ ਆਪਣੇ ਆਪ ਵਿੱਚ ਇੱਕ ਇਨਕਾਲਬੀ ਕਦਮ ਸੀ। ਸ਼ਾਂਤ-ਚਿੱਤ ਰਹਿ ਕੇ, ਖੁੱਲ੍ਹੇ ਦਿਲ ਨਾਲ, ਸੱਚਮੁੱਚ ਲੋਕ-ਸ਼ਕਤੀ ਇਕੱਠੀ ਕਰ ਕੇ, ਆਜ਼ਾਦੀ ਦੇ ਸੰਗਰਾਮ ਵਿੱਚ ਇਸ ਦਾ ਪ੍ਰਯੋਗ ਇੱਕ ਮਹਾਂ ਪੁਰਸ਼ ਦੇ ਰੂਪ ਵਿੱਚ ਕਰਦਿਆਂ ਹਰ ਤਰ੍ਹਾਂ ਦੀ ਕੁਰਬਾਨੀ ਕੀਤੀ। ਇੱਥੋਂ ਤੱਕ ਕਿ ਅੰਗਰੇਜ਼ ਸਰਕਾਰ ਦੀ ਫੌਜ ਦੀ ਨੌਕਰੀ ਤਿਆਗ ਦਿੱਤੀ। ਰੂਸ ਦੇ ਜਾਰ ਤੱਕ ਨਾਲ ਸੰਪਰਕ ਕਰਨਾ ਉਸ ਸਮੇਂ ਵਿੱਚ ਕੋਈ ਛੋਟੀ-ਮੋਟੀ ਗੱਲ ਨਹੀਂ ਸੀ। ਇਸ ਪ੍ਰਕਾਰ ਆਪਣਾ ਸਾਰਾ ਜੀਵਨ ਲੋਕਾਂ ਦੇ ਹੱਕਾਂ ਲਈ ਸੰਘਰਸ਼ ਕਰਦਿਆਂ ਲੇਖੇ ਲਾ ਦਿੱਤਾ। ਇਹ ਸ਼ਖਸੀਅਤ ਸੱਚਮੁੱਚ ਲੋਕ-ਨਾਇਕ ਵਾਲੀ ਮੁੱਖ ਭੂਮਿਕਾ ਨਿਭਾਉਂਦਿਆਂ ਇਹ ਹੱਕ ਰੱਖਦੀ ਸੀ ਕਿ ਉਸ ਦੇ ਜੀਵਨ ਬਿਰਤਾਂਤ ਨੂੰ ਮਹਾਂ ਕਾਵਿ ਦੀ ਸਮੱਗਰੀ ਬਣਾਇਆ ਜਾਵੇ। ਇਸ ਪੱਖੋਂ ਪ੍ਰਸਿੱਧ ਕਵੀ ਸੰਤ ਸਿੰਘ ਸੋਹਲ ਦਾ ਇਹ ਮਹਾਨ ਕਾਰਜ ਅਤੀ ਸ਼ਲਾਘਾਯੋਗ ਹੈ।

ਸੰਸਕ੍ਰਿਤ ਆਚਾਰੀਆਂ ਨੇ ਅੱਠ ਸਰਗਾਂ ਤੋਂ ਲੈ ਕੇ ਆਪਣੀ ਚਰਚਾ ਵਿੱਚ ਸੈਂਕੜੇ ਸਰਗਾਂ ਦੀ ਗੱਲ ਵੀ ਕੀਤੀ ਹੈ। ਇੱਕ ਪੱਖੋਂ ਇਹ ਸੰਖਿਆ ਕਥਾ-ਬਿਰਤਾਂਤ ਦੇ ਵਿਸਤਾਰ ਦੀ ਲੰਬਾਈ ਤੇ ਵੀ ਨਿਰਭਰ ਕਰਦੀ ਹੈ। ਸੋਹਲ ਨੇ ਅੱਠ ਤੋਂ ਵੱਧ ਸਰਗਾਂ ਦੀ ਵਰਤੋਂ ਕੀਤੀ

ਹੈ। ਅਸਲ ਵਿੱਚ ਘਟਨਾਵਾਂ ਦੀ ਪ੍ਰਕਿਰਤੀ ’ ਤੇ ਹੀ ਸਰਗਾਂ ਦੀ ਸੰਖਿਆ ਨਿਰਭਰ ਕਰਦੀ ਹੈ। ਸੋਹਲ ਨੇ ਬਿਲਕੁੱਲ ਠੀਕ ਗਿਣਤੀ ਰੱਖੀ ਹੈ।

ਜਿੱਥੋਂ ਤੱਕ ਛੰਦ-ਪ੍ਰਯੋਗ ਦੀ ਗੱਲ ਹੈ, ਇਸ ਦਾ ਆਧਾਰ ਇਸ ਕਾਬਿਲ ਸ਼ਾਇਰ ਨੇ ਰਸਾਂ ਦਾ ਪ੍ਰਵਿਰਤੀ ਅਨੁਸਾਰ ਕੀਤਾ ਹੈ। ਇਸੇ ਕਰਕੇ ਦੋਹਿਰਾ, ਕੋਰੜਾ, ਬੈਂਤ, ਕਬਿੱਤ ਆਦਿ ਛੰਦ ਵਿਭਿੰਨ ਰਸਾਂ ਅਨੁਸਾਰ ਹੀ ਵਰਤੇ ਗਏ ਹਨ। ਪ੍ਰਚਲਿਤ ਰਵਾਇਤ ਅਨੁਸਾਰ ਹਰ ਸਰਗ ਦੇ ਰੂਪ ਵਿੱਚ ਬਿਰਤਾਂਤਿਕ ਇਕਾਈ ਦੇ ਅਰੰਭ ਨੂੰ ਪਰੰਪਰਿਕ ਲੋਕ ਕਥਾ ਦੀ ਸ਼ੁਰੂਆਤ ਵਾਲਾ ਪ੍ਰਭਾਵ ਪੈਦਾ ਕਰ ਦਿੱਤਾ ਹੈ। ਥਾਂ ਥਾਂ ਤੇ ਵਾਰਤਾਲਾਪੀ ਜੁਗਤ ਦਾ ਪ੍ਰਯੋਗ ਕਰ ਕੇ ਨਾਟਕੀ ਅੰਸ ਵੀ ਭਰ ਦਿੱਤਾ ਹੈ। ਭਾਵੇਂ ਇਸ ਰਚਨਾ ਵਿਚਲੀ ਕਥਾ ਪੌਰਾਣਿਕ ਨਹੀਂ ਹੈ ਪਰੰਤੂ ਸੁਤੰਰਤਾ ਸੰਗਰਾਮ ਦੇ ਇਤਿਹਾਸ ਵਿੱਚ ਪਾਏ ਯੋਗਦਾਨ ਕਾਰਨ ਇਸ ਦਾ ਇਤਿਹਾਸਕ ਮਹੱਤਵ ਬਹੁਤ ਹੈ। ਇਤਿਹਾਸਕ ਹੋਣ ਕਰਕੇ ਹੀ ਇਸ ਦੀ ਪ੍ਰਮਾਣਿਕ ਪੁਸ਼ਟੀ ਬਾਰੇ ਕੋਈ ਸੰਦੇਹ ਨਹੀਂ ਰਹਿੰਦਾ।

ਸੋਹਲ ਦੀ ਇਸ ਰਚਨਾ ਵਿੱਚ ਮੌਲਿਕਤਾ ਵੀ ਨਜ਼ਰ ਆਉਂਦੀ ਹੈ। ਹਰ ਇੱਕ ਸਰਗ ਵਿੱਚ ਦੋਹਿਰਾ ਛੰਦ ਤੋਂ ਬਾਅਦ ਕਈ ਕਈ ਛੰਦਾਂ ਦਾ ਪ੍ਰਯੋਗ ਸ਼ਾਇਦ ਸੋਹਲ ਨੇ ਹੀ ਕੀਤਾ ਹੈ। ਇਹ ਪ੍ਰਯੋਗ ਮੌਲਿਕ ਹੀ ਨਹੀਂ, ਢੁੱਕਵਾਂ ਵੀ ਹੈ। ਪਿੰਗਲ ਅਤੇ ਅਰੂਜ਼ ਵਿੱਚ ਮੁਹਾਰਤ ਪ੍ਰਾਪਤੀ ਕਾਰਨ ਕਿਤੇ ਵੀ ਤੁਕਾਂਤ ਮੇਲ, ਮਾਤਰਾਂ ਦੀ ਗਿਣਤੀ, ਹਰ ਤੁਕ ਵਿੱਚ ਵਜ਼ਨ ਦੀ ਘਾਟ-ਵਾਧ ਨਜ਼ਰ ਨਾ ਆਉਣੀ ਆਦਿ ਵਿਸ਼ੇਸ਼ਤਾਵਾਂ ਸੰਤ ਸਿੰਘ ਸੋਹਲ ਦੀ ਕਾਵਿ-ਕਲਾ ਨੂੰ ਪੂਰਨ ਰੂਪ ਵਿੱਚ ਸਰੋਦੀ/ਸੰਗੀਤਮਈ ਬਣਾ ਦਿੰਦੀਆਂ ਹਨ।

ਇਸ ਮਹਾਨ ਮਹਾਂਕਾਵਿਕ ਕਾਰਜ ਵਿੱਚ ਨਜ਼ਰ ਆ ਰਹੀ ਸਫ਼ਲਤਾ ਤੋਂ ਇਹ ਅੰਦਾਜ਼ਾ ਸੁਭਾਵਿਕ ਹੋ ਜਾਂਦਾ ਹੈ ਕਿ ਨੇੜਲੇ ਭਵਿੱਖ ਵਿੱਚ ਸੋਹਲ ਹੋਰ ਕਈ ਵਧੀਆ ਰਚਨਾਵਾਂ ਕਰ ਕੇ ਪੰਜਾਬੀ ਸਾਹਿਤ ਦੇ ਮਹਾਂਕਾਵਿਕ ਖ਼ਜ਼ਾਨੇ ਵਿੱਚ ਬਹੁਮੁੱਲਾ ਵਾਧਾ ਕਰੇਗਾ। ਹਥਲੇ ਕਾਰਜ ਲਈ ਉਹ ਬਹੁਤ ਬਹੁਤ ਵਧਾਈ ਦਾ ਪਾਤਰ ਹੈ।

**ਡਾ. ਹਰਜੀਤ ਸਿੰਘ ਸੱਧਰ**
**ਰਾਜਪੁਰਾ**
**ਮਿਤੀ: 10-5-2023**
**ਫੋਨ : 98787-48483**

# ਬਹੁਪੱਖੀ ਕਾਵਿ ਸਿਰਜਕ ਕਵੀ: ਸੰਤ ਸਿੰਘ ਸੋਹਲ

'ਕਵੀ' ਸ਼ਬਦ ਸੰਸਕ੍ਰਿਤ ਦੇ 'ਕਵ' ਧਾਤੂ ਤੋਂ ਉਤਪਨ ਹੋਇਆ ਹੈ। ਕਵੀ ਦੇ ਅਰਥ ਹਨ-ਕਾਵਿ ਰਚਨਾ ਕਰਨ ਵਾਲਾ। ਬਹੁਪੱਖੀ ਸ਼ਾਇਰ ਸੰਤ ਸਿੰਘ ਸੋਹਲ ਨੇ ਕਾਵਿ ਦੀਆਂ ਵਿਭਿੰਨ ਵਿਧਾਵਾਂ ਜਿਵੇਂ ਗ਼ਜ਼ਲ, ਗੀਤ, ਕਵਿਤਾ, ਛੰਦ ਬੰਦੀ ਆਦਿਕ ਦੇ ਨਾਲ ਨਾਲ ਵਾਰਤਕ ਲਿਖਣ ਵਿੱਚ ਵੀ ਮੁਹਾਰਤ ਹਾਸਲ ਕੀਤੀ ਹੈ, ਪ੍ਰੰਤੂ ਇਹ ਪੁਸਤਕ ਉਸਨੇ ਔਖੀ ਵਿਧਾ ਕਵੀਸ਼ਰੀ ਛੰਦਾ ਬੰਦੀ ਵਿੱਚ ਸਿਰਜਣਾ ਕਰ ਇੱਕ ਵਿਲੱਖਣ ਕਾਰਜ ਕੀਤਾ ਹੈ, ਜਿਸ ਵਿੱਚ ਉਸ ਦੋਹਿਰਾ, ਬੈਂਤ, ਕਬਿੱਤ, ਕੋਰੜਾ, ਦਵੱਈਆ, ਸਿਰਖੰਡੀ ਅਤੇ ਕਾਫੀ ਛੰਦ ਆਦਿ ਦੀ ਵਰਤੋਂ ਕਰ ਸਿਰਜਣਾ ਕੀਤੀ ਹੈ। ਇਸ ਪੁਸਤਕ ਦਾ ਮੁੱਢ ਮੰਗਲਾ ਚਰਨ ਤੋਂ ਬੰਨ੍ਹਿਆ ਹੈ, ਜਿਵੇਂ ਕਿ-

*ਤੂੰ ਦਾਤਾ ਹੈ ਜਗਤ ਦਾ, ਸਭੇ ਤੁਮਾਰੇ ਰੰਗ।*
*ਤੇਰੀ ਰਹਿਮਤ ਨਾਲ ਹੀ, ਲਿਖਦਾ ਹਾਂ ਪਰਸੰਗ।*

ਇਸ ਤੋਂ ਉਪਰੰਤ ਸਰਗ ਪਹਿਲਾ ਤੋਂ ਪੁਸਤਕ ਦੀ ਅਰੰਭਤਾ ਕੀਤੀ ਹੈ, ਜਿਸ ਵਿੱਚ ਦੋਹਾ ਛੰਦ ਨਾਲ ਜਿੱਥੇ ਸ਼ੁਰੂਆਤ ਕਰਦਾ ਹੈ, ਉੱਥੇ ਹਰ ਸਰਗ ਨੂੰ ਦੋਹੇ ਨਾਲ ਸ਼ੁਰੂ ਕਰਦਾ ਹੈ। ਛੰਦਬੰਦੀ ਲਿਖਦਿਆਂ ਸ਼ਾਇਰ ਨੇ ਵਜ਼ਨ, ਬਹਿਰ, ਮਾਤਰਾਵਾਂ, ਤੁਕਾਂਤ ਪੱਖੋਂ ਵੀ ਛੰਦਾਂ ਨੂੰ ਬਾਖੂਬੀ ਨਿਭਾਇਆ ਹੈ। ਕਵੀ ਦੀ ਕਵਿਤਾ ਗੁਰੂ ਪ੍ਰੇਮ, ਭਗਤੀ, ਦੇਸ਼ ਪ੍ਰੇਮ ਸੇਵਾ, ਸਮਾਜਿਕ ਸਰੋਕਾਰਾਂ ਵਿੱਚ ਲਬਰੇਜ਼ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ, ਬਚਪਨ, ਜਵਾਨੀ, ਫੌਜ ਦੇ ਕੌਤਕ, ਸਿੱਖ ਰਾਜ ਦਾ ਸਮਾਂ, ਆਜ਼ਾਦੀ ਸੰਗਰਾਮ, ਇਸਤਰੀਆਂ 'ਤੇ ਪਰਉਪਕਾਰ, ਵਿਧਵਾ ਵਿਆਹ ਦੀ ਖੁੱਲ੍ਹ, ਪਖੰਡਵਾਦ, ਸਾਦੇ ਅਨੰਦ ਕਾਰਜ, ਰਹਿਤ ਮਰਿਆਦਾ, ਬਾਣੀ, ਬਾਣਾ ਆਦਿਕ ਮਹੱਤਵਪੂਰਨ ਵਿਸ਼ਿਆਂ ਨੂੰ ਕਵੀ ਨੇ ਬੜੀ ਨਿਪੁੰਨਤਾ ਨਾਲ ਛੋਹਿਆ ਹੈ ਅਤੇ ਸਿਰੇ ਚਾੜ੍ਹਿਆ ਹੈ। ਪਾਠਕ ਇਸ ਪੁਸਤਕ ਨੂੰ ਪੜ੍ਹਕੇ ਭਰਪੂਰ ਗਿਆਨ ਹਾਸਲ ਕਰ ਸਕਦੇ ਹਨ। ਸੁਤੰਤਰਤਾ ਸੰਗਰਾਮ ਦੇ ਮਹਾਂ ਨਾਇਕ ਸਤਿਗੁਰੂ ਰਾਮ ਸਿੰਘ ਜੀ ਮਹਾਂ ਕਾਵਿ ਨਾਮਕ ਪੁਸਤਕ ਦਾ ਮੈਂ ਸਵਾਗਤ ਕਰਦਾ ਹਾਂ ਅਤੇ ਲੇਖਕ ਨੂੰ ਮੁਬਾਰਕਬਾਦ ਦੇਂਦਾ ਹਾਂ।

**ਆਮੀਨ**


**ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ**
**ਪੰਜਾਬੀ ਸਾਹਿਤ ਸਭਾ, ਸ੍ਰੀ ਭੈਣੀ ਸਾਹਿਬ**
**ਮੋ : 94636-60990**

# ਦੋ ਸ਼ਬਦ

ਮੈਨੂੰ ਮਾਣ ਹੈ ਕਿ ਮੈਂ ਪੰਜਾਬੀ ਸੱਥ 'ਲਾਂਬੜਾ' ਦੀ ਇਕਾਈ ਸਰਹਿੰਦ ਦਾ ਇੱਕ ਨਿਮਾਣਾ ਜਿਹਾ ਸੇਵਾਦਾਰ ਹਾਂ, ਜੋ ਡਾ. ਨਿਰਮਲ ਸਿੰਘ ਜੀ ਲਾਂਬੜਾ ਦੀ ਸਰਪਰਸਤੀ ਹੇਠ ਦੂਸਰੀਆਂ ਪੰਜਾਬੀ ਸੱਥਾਂ ਦੀ ਤਰ੍ਹਾਂ ਆਪਣੇ ਵਿਰਸੇ ਨਾਲ ਜੁੜੇ ਕਾਰਜਾਂ ਪ੍ਰਤੀ ਸੁਚੇਤ ਹੋ ਕਾਰਜ ਕਰ ਰਹੀ ਹੈ। ਮੇਰੀ ਇਹ ਘਾਲਣਾ ਵੀ ਉਨ੍ਹਾਂ ਦੁਆਰਾ ਦਰਸਾਏ ਮਾਰਗ 'ਤੇ ਚੱਲਦਿਆਂ ਵਿਰਾਸਤ ਦੀ ਇੱਕ ਉਹ ਤਸਵੀਰ ਹੈ, ਜਿਸ ਤੋਂ ਕਿ ਆਮ ਲੋਕਾਈ ਅਨਜਾਣ ਹੈ। ਕੁੱਲ ਆਲਮ ਦੀਆਂ ਸੱਥਾਂ ਦਾ ਇੱਕ ਸੰਕਲਪ ਹੈ ਕਿ ਜੋ ਸੂਰਬੀਰ ਮਹਾਂ ਨਾਇਕ ਯੋਧੇ ਸਮੇਂ ਅਨੁਸਾਰ ਆਪਣੀਆਂ ਅਮਿੱਟ ਪੈੜਾਂ ਛੱਡ ਗਏ ਹਨ। ਉਹਨਾਂ ਵਲੋਂ ਕੀਤੇ ਕਾਰਜਾਂ ਦੀ ਘੋਖ ਪੜਤਾਲ ਕਰ ਆਮ ਅਵਾਮ ਦੇ ਸਾਹਮਣੇ ਪੇਸ਼ ਕੀਤਾ ਜਾਵੇ।

ਦੋਸਤੋ ਜਦੋਂ ਪੰਜਾਬੀਅਤ ਦੇ ਪਹਿਰੇਦਾਰ ਕਲਮਕਾਰ, ਕਵੀ, ਕਵੀਸ਼ਰ, ਢਾਡੀ, ਲੋਕ ਗਾਇਕ, ਗਵੱਈਏ ਇਤਿਹਾਸ ਦੇ ਪੰਨਿਆਂ 'ਤੇ ਉੱਕਰੇ ਸੱਚ ਦੀ ਘੋਖ ਪੜਤਾਲ ਕਰ ਸੱਚ ਬਿਆਨ ਕਰਦੇ ਹਨ, ਤਾਂ ਆਪਣੇ ਸ਼ਾਨਾਂਮਤੀ ਇਤਿਹਾਸ ਦੇ ਉਨ੍ਹਾਂ ਸੂਰਬੀਰ ਨਾਇਕਾਂ ਉੱਤੇ ਮਾਣ ਮਹਿਸੂਸ ਹੁੰਦਾ ਹੈ, ਜਿਨ੍ਹਾਂ ਸਮੇਂ ਦੇ ਜ਼ਾਬਰ ਹਾਕਮਾਂ ਨਾਲ ਮੱਥਾ ਲਾ ਸੱਚ ਤੇ ਪਹਿਰਾ ਦੇਂਦਿਆਂ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ ਪਰ ਸਿਦਕੋਂ ਨਹੀਂ ਡੋਲੇ। ਇਤਿਹਾਸ ਅਜਿਹੇ ਮਹਾਂ ਨਾਇਕਾਂ ਦੀਆਂ ਕੁਰਬਾਨੀਆਂ ਨਾਲ ਭਰਿਆ ਪਿਆ ਹੈ। ਹੱਥਲੀ ਪੁਸਤਕ 'ਸੁਤੰਤਰਤਾ ਸੰਗਰਾਮ ਦੇ ਮਹਾਂ ਨਾਇਕ' ਇੱਕ ਅਜਿਹੇ ਸੂਰਬੀਰ ਯੋਧੇ ਮਹਾਂ ਪੁਰਖ ਦੀ ਜੀਵਨ ਗਾਥਾ ਹੈ, ਜਿਸ ਨੇ ਅੰਗਰੇਜ਼ ਜਿਹੀ ਮਹਾਂ ਸ਼ਕਤੀ ਨਾਲ ਮੱਥਾ ਹੀ ਨਹੀਂ ਲਾਇਆ, ਬਲਕਿ ਉਸ ਦੀ ਰਾਤਾਂ ਦੀ ਨੀਂਦ ਹਰਾਮ ਕਰ ਦਿੱਤੀ।

ਸਿੱਖ ਧਰਮ ਦੇ ਧਾਰਨੀ ਇਹ ਕੋਈ ਸ਼ਹਿਨਸ਼ਾਹ, ਰਜਵਾੜੇ ਜਾਂ ਕਿਸੇ ਰਿਆਸਤ ਦੇ ਵਜ਼ੀਰ ਅਹਿਲਕਾਰ ਨਹੀਂ ਸਨ, ਉਹ ਸਿੱਖ ਫੌਜ ਦੇ ਇੱਕ ਆਮ ਸਿਪਾਹੀ ਸਨ, ਜਿਨ੍ਹਾਂ ਨੇ ਸਿੱਖ ਰਾਜ ਨੂੰ ਬਿਖਰਦਿਆਂ ਅੱਖੀਂ ਦੇਖਿਆ ਸੀ। ਕਿਰਤੀ ਪਰਵਾਰ ਵਿੱਚ ਪੈਦਾ ਹੋਏ ਇਸ ਮਹਾਂਪੁਰਸ਼ ਨੇ ਜਿੱਥੇ ਸਮੇਂ ਦੀ ਹਕੂਮਤ ਨਾਲ ਆਢਾ ਲਿਆ, ਉੱਥੇ ਅਨੇਕਾਂ ਸਮਾਜ ਸੁਧਾਰ ਦੇ ਕਾਰਜਾਂ ਦੀ ਬੁਨਿਆਦ ਰੱਖੀ। ਔਰਤ ਜਾਤੀ ਦੇ ਜੀਵਨ ਸੁਧਾਰ ਲਈ ਅਹਿਮ ਕਾਰਜ ਕੀਤੇ, ਬਾਲ ਵਿਆਹ ਪ੍ਰਥਾ ਅਤੇ ਸਤੀ ਪ੍ਰਥਾ ਦਾ ਵਿਰੋਧ ਕਰ ਵਿਧਵਾ ਵਿਆਹ ਦੀ ਰੀਤ ਨੂੰ ਪ੍ਰਚੱਲਤ ਕੀਤਾ। ਪੰਜਾਬੀ ਮਾਂ ਬੋਲੀ ਨੂੰ ਪੜ੍ਹਨ ਦਾ ਹੋਕਾ ਦਿੱਤਾ, ਸਮੂਹਿਕ ਵਿਆਹ ਰਸਮ (ਅਨੰਦ ਕਾਰਜ) ਅਰੰਭ ਕੀਤੀ। ਜਿਸ ਦੇ ਅਧਾਰ ਉੱਤੇ ਆਨੰਦ ਮੈਰਿਜ ਐਕਟ ਬਣਿਆ। ਹਕੂਮਤ ਨਾਲ ਆਢਾ ਲੈਂਦਿਆਂ ਅਹਿੰਸਾ ਦਾ ਮਾਰਗ ਅਖਤਿਆਰ ਕਰਦਿਆਂ ਮਾਰੂ ਹਥਿਆਰਾਂ ਦੀ ਥਾਂ ਨਾ-ਮਿਲਵਰਤਨ ਜਿਹਾ ਹਥਿਆਰ ਹੋਂਦ ਵਿੱਚ ਲਿਆਂਦਾ, ਜਿਸ ਨੂੰ ਅੱਗੇ ਚੱਲ ਮਹਾਤਮਾ ਗਾਂਧੀ ਨੇ ਅਪਨਾ ਕੇ ਪ੍ਰਸਿੱਧੀ ਹਾਸਲ ਕੀਤੀ। ਅਨੇਕਾਂ ਸਰੀਰਕ ਅਤੇ ਮਾਨਸਿਕ ਤਸੀਹੇ ਕੱਟੇ ਪ੍ਰੰਤੂ ਆਪਣੇ ਮਿਸ਼ਨ ਦੀ ਪੂਰਤੀ ਲਈ ਅਫ਼ਗਾਨਿਸਤਾਨ,

ਰਸ਼ੀਆ, ਨੇਪਾਲ ਜਿਹੇ ਦੇਸ਼ਾਂ ਨਾਲ ਸੰਪਰਕ ਕਰ ਆਪਣੇ ਮਿਸ਼ਨ ਨੂੰ ਅੱਗੇ ਵਧਾਇਆ। ਜਿੱਥੇ ਸਿੱਖ ਰਾਜ ਦੇ ਪਤਨ ਤੋਂ ਬਾਅਦ ਮਹਾਰਾਣੀ ਜਿੰਦਾਂ ਅਤੇ ਨੌਰੰਗਾਬਾਦੀ ਡੇਰੇ ਦੇ ਸੇਵਕ ਬਾਬਾ ਮਹਾਰਾਜ ਸਿੰਘ ਦਾ ਨਾਂ ਆਉਂਦਾ ਹੈ, ਉੱਥੇ ਉਸ ਤੋਂ ਬਾਅਦ ਬਾਬਾ ਰਾਮ ਸਿੰਘ ਜੀ ਨਾਮਧਾਰੀ ਇੱਕ ਅਜਿਹੇ ਮਹਾਂ ਨਾਇਕ ਹਨ, ਜਿਨ੍ਹਾਂ ਨੇ ਮੁਰਦਾ ਕੌਮ ਵਿੱਚ ਫਿਰ ਤੋਂ ਨਵੀਂ ਰੂਹ ਭਰ ਦਿੱਤੀ ਕਿ ਉਨ੍ਹਾਂ ਦੇ ਸੇਵਕ ਜਿੱਥੇ ਹੱਸ ਹੱਸ ਫਾਂਸੀਆਂ ਦੇ ਰੱਸਿਆਂ ਨੂੰ ਗਲ਼ਾਂ ਵਿੱਚ ਪਾ ਸ਼ਹਾਦਤ ਦੇ ਜਾਮ ਪੀ ਗਏ, ਉੱਥੇ ਮਲੇਰਕੋਟਲੇ ਦੀ ਧਰਤੀ ਉੱਤੇ ਤੋਪਾਂ ਅੱਗੇ ਖੜ੍ਹ ਮੌਤ ਨੂੰ ਵੰਗਾਰਦੇ ਰਹੇ। ਅਜਿਹੇ ਮਹਾਂ ਪੁਰਖ ਦੀ ਜੀਵਨ ਗਾਥਾਂ ਨੂੰ ਛੰਦਬੰਦੀ ਅਧਾਰਤ ਲਿਖਣਾ ਮੈਂ ਆਪਣਾ ਸੁਭਾਗ ਸਮਝਦਾ ਹਾਂ। ਜੋ ਡਾ. ਹਰਜੀਤ ਸਿੰਘ ਜੀ ਸੱਧਰ ਸਾਹਿਬ ਦੀ ਪ੍ਰੇਰਨਾ ਸਦਕਾ ਕਿੱਸੇ ਤੋਂ 'ਮਹਾਂ ਕਾਵਿ' ਦੇ ਰੂਪ ਵਿੱਚ ਸੰਪੂਰਨ ਹੋਈ।

ਕੁਝ ਸਮੇਂ ਅਜਿਹੇ ਹੁੰਦੇ ਹਨ, ਜੇਕਰ ਇਨਸਾਨ ਉਨ੍ਹਾਂ ਪਲਾਂ ਵਿੱਚ ਬੀਤੇ ਬਿਰਤਾਂਤ ਨੂੰ ਮਨ ਵਿੱਚ ਵਸਾ ਲਵੇ ਤਾਂ ਉਹ ਕਿਸੇ ਸਮੇਂ ਉਸ ਦੇ ਕਦਮਾਂ ਨੂੰ ਅੱਗੇ ਵਧਾਉਣ ਵਿੱਚ ਸਹਾਇਕ ਹੁੰਦੇ ਹਨ। ਅਜਿਹੀ ਹੀ ਘਟਨਾ ਵਿੱਚੋਂ ਇਸ ਮਹਾਂ ਕਾਵਿ ਦੀ ਉਤਪਤੀ ਹੋਈ ਹੈ। ਮੈਨੂੰ ਸੰਨ ੨੦੧੩ ਦੇ ਅਗਸਤ ਮਹੀਨੇ ਦਾ ਉਹ ਦਿਨ ਕਦੇ ਨਹੀਂ ਭੁੱਲਦਾ, ਜਦੋਂ ਸਾਵਣ ਕਵੀ ਦਰਬਾਰ ਦੀ ਸਮਾਪਤੀ ਉਪਰੰਤ ਬਾਈ ਬਲਵੰਤ ਸਿੰਘ ਸਾਨੀਪੁਰ ਹੁਰਾਂ ਨੇ ਮੈਨੂੰ ਨਾਮਧਾਰੀ ਸਤਿਗੁਰ ਬਾਬਾ ਰਾਮ ਸਿੰਘ ਜੀ ਦੀ ਜੀਵਨੀ ਪੜ੍ਹਨ ਲਈ ਪ੍ਰੇਰਿਆ ਸੀ। ਇਸ ਸਲਾਹ ਉਪਰੰਤ ਮੈਂ ਉਸ ਮਹਾਂ ਪੁਰਸ਼ ਦੇ ਜੀਵਨ ਪ੍ਰਤੀ ਅਕਰਸ਼ਿਤ ਹੋ ਪੜ੍ਹਨਾ ਸ਼ੁਰੂ ਕੀਤਾ ਅਤੇ ਇਸ ਨੂੰ ਕਵਿਤਾ ਦੇ ਛੰਦ ਵਿਧੀ ਵਿਧਾਨ ਰਾਹੀਂ ਛੰਦ ਰੂਪ ਦੇਣ ਦਾ ਨਿਰਣਾ ਲਿਆ ਅਤੇ ਡਾ. ਸਾਹਿਬ ਹਰਜੀਤ ਸਿੰਘ ਸੱਧਰ ਜੀ ਦੀ ਸਾਹਿਤਕ ਸੋਚ ਦੇ ਸਦਕੇ ਇਹ ਇੱਕ ਸੰਪੂਰਨ ਰੂਪ ਵਿੱਚ ਮਹਾਂ ਕਾਵਿ ਹੋ ਨਿਬੜਿਆ। ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਬੀਬੀ ਹਰਜਿੰਦਰ ਕੌਰ ਜੀ ਦਾ ਵੀ ਰਿਣੀ ਹਾਂ, ਜਿਨ੍ਹਾਂ ਨੇ ਹਮੇਸ਼ਾਂ ਮੈਨੂੰ ਇਸ ਕਾਰਜ ਨੂੰ ਪੂਰਨ ਕਰਨ ਲਈ ਉਤਸ਼ਾਹਿਤ ਕੀਤਾ।

ਸੋ ਇਹ ਪੁਸਤਕ ਵੀ ਇੱਕ ਵਿਰਾਸਤੀ ਪੱਖ ਦਾ ਇੱਕ ਉਹ ਦਸਤਾਵੇਜ਼ ਹੈ, ਜਿਸ ਤੋਂ ਆਮ ਜਨ ਸਧਾਰਨ ਅਨਜਾਣ ਹੈ ਅਤੇ ਇਸ ਮਹਾਂ ਨਾਇਕ ਵਲੋਂ ਕੀਤੇ ਕਾਰਜਾਂ ਨੂੰ ਲੋਕ ਕਚਹਿਰੀ ਵਿੱਚ ਪੇਸ਼ ਕਰਨ ਦਾ ਛੋਟਾ ਜਿਹਾ ਉਪਰਾਲਾ ਹੈ। ਜਿਸ ਨੂੰ ਪੂਰਾ ਕਰਨ ਲਈ ਜਿੱਥੇ ਮੈਂ ਡਾ. ਸਾਹਿਬ ਨਿਰਮਲ ਸਿੰਘ ਜੀ ਲਾਂਬੜਾ , ਸ੍ਰ. ਮੋਤਾ ਸਿੰਘ ਜੀ ਸਰਾਏ ਯੂ. ਕੇ. ਦਾ ਧੰਨਵਾਦੀ ਹਾਂ, ਉੱਥੇ ਸਮੇਂ ਸਮੇਂ ਸਿਰ ਨਾਮਧਾਰੀ ਇਤਿਹਾਸਕ ਤੱਥਾਂ ਪ੍ਰਤੀ ਸਲਾਹਕਾਰ ਡਾ. ਲਖਵੀਰ ਸਿੰਘ ਜੀ ਨਾਮਧਾਰੀ, ਭਾਈ ਹਰਪਾਲ ਸਿੰਘ ਜੀ ਸੇਵਕ, ਕਵੀਸ਼ਰ ਗੁਰਸੇਵਕ ਸਿੰਘ ਜੀ ਨਾਮਧਾਰੀ ਭੈਣੀ ਸਾਹਿਬ, ਕਵੀਸ਼ਰ ਕਰਿਸ਼ਨ ਸਿੰਘ ਜੀ ਨਰਵਾਣਾ (ਨਾਭਾ) ਦਾ ਵੀ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਮੈਨੂੰ ਮੇਰੀਆਂ ਲਿਖਤਾਂ ਪ੍ਰਤੀ ਕੀਮਤੀ ਸੁਝਾਅ ਦੇ ਕੇ ਮੇਰੀ ਹੌਸਲਾ ਅਫ਼ਜਾਈ ਕੀਤੀ ਅਤੇ ਮੈਂ ਉਨ੍ਹਾਂ ਵਿਦਵਾਨ ਲੇਖਕਾਂ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਦੀਆਂ ਕਿਤਾਬਾਂ ਅਤੇ ਲੇਖ ਮੇਰੀ ਇਸ ਘਾਲਣਾ ਲਈ ਰਾਹ ਦਸੇਰੇ ਬਣੇ। ਇੱਥੇ

ਮੈਂ ਨਾਮਧਾਰੀ ਸਤਿਗੁਰੂ ਪੰਥ ਦੇ ਰਹਿਨੁਮਾ ਸਤਿਗੁਰੂ ਉਦੇ ਸਿੰਘ ਜੀ ਨੂੰ ਕੋਟਿ ਕੋਟਿ ਨਮਨ ਕਰਦਾ ਹਾਂ, ਜਿਨ੍ਹਾਂ ਇਸ ਪੁਸਤਕ ਦੀ ਪ੍ਰਕਾਸ਼ਨਾ ਲਈ ਮੈਨੂੰ ਆਸ਼ੀਰਵਾਦ ਦੇ ਨਿਵਾਜਿਆ। ਬਾਕੀ ਮੈਂ ਇਸ ਘਾਲਣਾ ਵਿੱਚ ਕਿੰਨਾ ਕੁ ਸਫਲ ਹੋਇਆ ਹਾਂ, ਇਹ ਤਾਂ ਉਹ ਬੁੱਧੀਮਾਨ ਅਲੋਚਕ ਹੀ ਦੱਸ ਸਕਦੇ ਹਨ ਅਤੇ ਮੈਂ ਆਪਣੇ ਪਾਠਕਾਂ ਅਤੇ ਸਾਹਿਤਕ ਸਤਿਕਾਰਤ ਵਿਦਵਾਨ ਦੋਸਤਾਂ ਦੇ ਸੁਝਾਵਾਂ ਦਾ ਬੇਸਬਰੀ ਨਾਲ ਇੰਤਜ਼ਾਰ ਕਰਾਂਗਾ ਅਤੇ ਸਾਰੇ ਦੋਸਤਾਂ ਨੂੰ ਫ਼ਤਹਿ ਬੁਲਾ ਕੇ ਦਸਤਾਵੇਜ਼ ਆਪ ਜੀ ਦੇ ਹੱਥਾਂ ਵਿੱਚ ਸੌਂਪ ਰਿਹਾ ਹਾਂ।

**ਆਮੀਨ**

**ਸੰਤ ਸਿੰਘ ਸੋਹਲ**
**ਨਿਗਰਾਨ ਪੰਜਾਬੀ ਸੱਥ ਸਰਹਿੰਦ-140406**
**ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ (ਪੰਜਾਬ), ਭਾਰਤ**
**ਮੋਬਾਇਲ ਨੰ. 93166-25738**
**Email : sohalsirhind0047@gmail.com**

# ਮੰਗਲਾ ਚਰਨ

## (ਦੋਹਿਰਾ)

ਡੰਡਾਉਤਿ ਬੰਦਨ ਅਨਿਕ ਵਾਰੁ, ਸਰਬ ਕਲਾ ਸਮਰਥੁ।
ਡੋਲਣ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰ ਹੱਥ।
ਯੁੱਗ ਪੁਰਸ਼ ਉਸ ਬੀਰ ਦੀ, ਲਿਖਾਂ ਕਹਾਣੀ ਖਾਸ।
ਮਿਹਰ ਕਰੋ ਮੇਰੇ ਸਤਿਗੁਰੂ, ਖੜ੍ਹਾ ਕਰਾਂ ਅਰਦਾਸ।
ਤੂੰ ਦਾਤਾ ਹੈਂ ਜਗਤ ਦਾ, ਸਭੇ ਤੁਮਾਰੇ ਰੰਗ।
ਤੇਰੀ ਰਹਿਮਤ ਨਾਲ ਹੀ, ਲਿਖਦਾ ਹਾਂ ਪਰਸੰਗ।
ਬਾਣੀ ਪੜ੍ਹਦੇ ਸੁਣਦਿਆਂ, ਹਿਰਦੇ ਕਰੋ ਨਿਵਾਸ।
ਮਿਹਰ ਕਰੋ ਮੇਰੇ ਸਤਿਗੁਰੂ, ਕਾਰਜ ਆਵੇ ਰਾਸ।
ਧਰਤੀ ਮਾਤਾ ਜਗਤ ਦੀ, ਪਾਣੀ ਪਿਤਾ ਸਮਾਨ।
ਕਿਰਤ ਦਾਸ ਨੂੰ ਬਖਸ਼ਣਾ, ਪਰਮ ਪਿਤਾ ਮਹਾਨ।
ਲੋਕ ਹਿਤਾਂ ਦੀ ਪਾ ਗਏ, ਜੋ ਧਰਤੀ 'ਤੇ ਬਾਤ।
ਨਮਸ਼ਕਾਰ ਤਿਨ ਸੂਰਿਆਂ, ਲੋਚਗੇ ਜੋ ਪ੍ਰਭਾਤ।
ਸਦਾ ਜਿਊਂਦੇ ਜੱਗ 'ਤੇ, ਭਗਤ ਸੂਰਮੇ ਬੀਰ।
ਦਾਨੀ ਲੋਕ ਮਹਾਨ ਉਹ, ਬਦਲੀ ਜਿਨ ਤਸਵੀਰ।
ਸਿੱਖ ਰਾਜ ਦੇ ਪਤਨ ਤੋਂ, ਸ਼ੁਰੂ ਕਰਾਂ ਪਰਸੰਗ।
ਹੋਣ ਤੇਰੀਆਂ ਰਹਿਮਤਾਂ, ਲਿਖਾਂ ਸਮੇਂ ਦੇ ਰੰਗ।
ਮੇਰਾ ਮੁਝ ਮੇਂ ਕਛੁ ਨਹੀਂ, ਜਿਸ ਦੇਵੇਂ ਸੋ ਲੇਹਿ।
ਕਰੀਂ ਰਹਿਮਤਾਂ ਮਾਲਕਾ, ਲਿਖਾਂ ਕਹਾਣੀ ਏਹਿ।
ਜਾਨ ਤਲੀ 'ਤੇ ਧਰ ਜੀਏ, ਨਾ ਮੰਨੀ ਜਿਨ ਹਾਰ।
ਸਿਜਦਾ ਉਨ੍ਹਾਂ ਮੈਂ ਕਰਾਂ, ਕੋਟਿ ਕੋਟਿ ਨਮਸ਼ਕਾਰ।
ਯੁੱਗ ਪੁਰਸ਼ ਉਸ ਬੀਰ ਦੀ, ਕਰਮ ਭੂਮੀ ਜੋ ਖਾਸ।
ਦਰਸ਼ਨ ਕਰਕੇ ਤਰ ਗਿਆ, ਇਹ ਸਤਿਗੁਰ ਦਾ ਦਾਸ।
ਧੂੜ ਚਰਨਾਂ ਦੀ ਪਾਇਕੇ, ਲੀਨੀ ਮਸਤਕ ਲਾਇ।
ਕਰੀਂ ਰਹਿਮਤਾਂ ਮਾਲਕਾ, ਸਿਰ 'ਤੇ ਬੇਪਰਵਾਹਿ।

## ਸਰਗ ਪਹਿਲਾ

### (ਦੋਹਿਰਾ)

ਸਿੱਖ ਰਾਜ ਦੀ ਦਾਸਤਾਂ, ਲਿਖੀ ਮੁਹੰਮਦ ਸ਼ਾਹ।
ਸਮਕਾਲੀ ਜੋ ਵਕਤ ਦਾ, ਹੈ ਇਤਿਹਾਸ ਗਵਾਹ।
ਲਿਖਾਂ ਕਹਾਣੀ ਪਤਨ ਦੀ, ਫੇਰ ਲਿਖਾਂ ਪਰਸੰਗ।
ਇੱਕ ਝਾਤੀ ਇਤਿਹਾਸ ’ਤੇ, ਲਿਖਾਂ ਸਮੇਂ ਦੇ ਰੰਗ।

### (ਬੈਂਤ)

ਰਾਜ ਖਾਲਸਾ ਸਿਫਤਾਂ ਜੱਗ ਕਰਦਾ,
ਰਾਜ ਹੋਣਾ ਨਹੀਂ ਰਾਜੇ ਰਣਜੀਤ ਜਿਹਾ।
ਸ਼ੇਰ ਬੱਕਰੀ ਇੱਕ ਸਨ ਘਾਟ ਪੀਂਦੇ,
ਸਮਾਂ ਆਉਣਾ ਨਾ ਮੁੜ ਅਤੀਤ ਜਿਹਾ।
ਪੜ੍ਹੇ ਸ਼ਾਹ ਮੁਹੰਮਦ ਦੇ ਬੋਲ ਜਦੋਂ,
ਸੱਚ ਆਖਦੈਂ ਪੜ੍ਹਕੇ ਧਾਅ ਨਿਕਲੀ।
ਪਾਈਆਂ ਲਾਹਣਤਾਂ ਕਲਮ ਨੇ ਡੋਗਰੇ ਨੂੰ,
ਮੂੰਹੋਂ ਨਿਕਲੀ ਤਾਂ ਬਦ-ਦੁਆ ਨਿਕਲੀ।
ਸਮਾਂ ਬੀਤਦੇ ਬੀਤਦੇ ਬੀਤ ਗਿਆ,
ਪੈ ਗਿਆ ਘਮਸਾਣ ਦਰਬਾਰ ਅੰਦਰ।
ਜੀਹਦਾ ਜ਼ੋਰ ਚੱਲਦਾ ਦੂਜੇ ਮਾਰ ਲੈਂਦਾ,
ਵਧਦੀ ਜਾ ਰਹੀ ਦਿਲਾਂ ਦੇ ਖ਼ਾਰ ਅੰਦਰ।
ਇੱਕੋ ਬਾਅਦ ਦੂਜਾ ਦੂਜੇ ਬਾਅਦ ਤੀਜਾ,
ਦਿੱਤਾ ਸ਼ਾਹੀ ਪਰਿਵਾਰ ਖਿਲਾਰ ਅੰਦਰ।
‘ਸੰਤ ਸਿੰਘਾ’ ਇਹ ਕਿਸੇ ਨਾ ਸੋਚਿਆ ਸੀ,
ਬਿਖਰ ਜਾਏਗਾ ਦਿਨਾਂ ਇਹ ਚਾਰ ਅੰਦਰ।

ਜਵਾਹਰ ਸਿੰਘ ਰਾਣੀ ਜਿੰਦਾਂ ਦਾ ਵੀਰ ਲੋਕੋ,
ਜੀਹਨੇ ਕੁੰਵਰ ਪਿਸ਼ੌਰਾ ਸਿੰਘ ਮਾਰਿਆ ਸੀ।

ਖ਼ਫ਼ਾ ਹੋਈ ਸੀ ਫੌਜ ਤੱਕ ਕਰਮ ਉਸਦਾ,
ਗਿਆ ਕਰਮ ਨਾ ਇਹ ਸਹਾਰਿਆ ਸੀ।
ਕੀਤੀਆਂ ਮਿੰਨਤਾਂ ਰਾਣੀ ਨੇ ਪਾਏ ਤਰਲੇ,
ਬਖਸ਼ ਦੇਣ ਲਈ ਬਹੁਤ ਪੁਕਾਰਿਆ ਸੀ।
ਸੁਣੀ ਖਾਲਸਾ ਫੌਜ ਨਾ ਗੱਲ ਉਸਦੀ,
ਸਾਹਵੇਂ ਰਾਣੀ ਜਵਾਹਰ ਸਿੰਘ ਮਾਰਿਆ ਸੀ।

ਰਾਣੀ ਆਖਦੀ ਮਾਰੋ ਨਾ ਵੀਰ ਮੇਰਾ,
ਦੇ ਦਿਆਂ ਜੋ ਮੁੱਲ ਹੋ ਮੰਗਦੇ ਜੀ।
ਜਦੋਂ ਤੱਕ ਸਲਾਮਤ ਮਹਾਰਾਜ ਹੈ ਸਨ,
ਦੇਖੇ ਤੁਸੀਂ ਨਾ ਕਦੇ ਵੀ ਖੰਘਦੇ ਜੀ।
ਤੋੜ ਰਹੇ ਅਸੂਲ ਹੋ ਬਾਦਸ਼ਾਹ ਦੇ,
ਸਾਰੇ ਕਾਇਦਿਆਂ ਛਿੱਕੇ ਹੋ ਟੰਗਦੇ ਜੀ,
'ਸੰਤ ਸਿੰਘਾ' ਇਹ ਪਏਗਾ ਕਤਲ ਭਾਰੀ,
ਦੇ ਦਿਆਂ ਜੋ ਮੂੰਹੋਂ ਹੋ ਮੰਗਦੇ ਜੀ।
ਸੁਣੀ ਮੰਨੀ ਨਾ ਕਿਸੇ ਨੇ ਗੱਲ ਕੋਈ,
ਖਿੱਚ ਤਲਵਾਰ ਨੂੰ ਸੀਸ ਹੈ ਲਾਹੇ ਦਿੱਤਾ।
ਰਾਣੀ ਮਿੰਨਤਾਂ ਵਿਰਲਾਪ ਤੇ ਕਰੇ ਤਰਲੇ,
ਮੁੱਦਾ ਮੁੱਢੋਂ ਸੀ ਉਨ੍ਹਾਂ ਮੁਕਾਏ ਦਿੱਤਾ।

ਇਸ ਘਟਨਾ ਤੋਂ ਅਗਲਾ ਪੱਖ ਲਗਦੈ,
ਸ਼ਾਹ ਮੁਹੰਮਦ ਨੇ ਨਾ ਵਿਚਾਰਿਆ ਏ।
ਇਸ ਲਈ ਰਾਣੀ ਨੂੰ, ਪਤਨ ਦਾ ਆਖ ਦੋਸ਼ੀ,
'ਜੰਗਨਾਮੇ' ਦੇ ਵਿੱਚ ਉਭਾਰਿਆ ਏ।
ਬਾਪੂ ਸ਼ੀਤਲ ਨੇ ਘੋਖ ਪੜਤਾਲ ਕਰਕੇ,
ਸ਼ਾਹ ਮੁਹੰਮਦ ਦਾ ਪੱਖ ਨਿਕਾਰ ਦਿੱਤਾ।
ਗੰਢਾ ਸਿੰਘ, ਹਿਸਟੋਰੀਅਨ, ਕਨਿੰਘਮ
ਦੀਆਂ ਲਿਖਤਾਂ ਰਾਹੀਂ ਉਭਾਰ ਦਿੱਤਾ।

ਲਿਖ ਕੇ ਪਤਨ ਦੀ ਵਾਰਤਾ ਸ਼ੀਤਲ,
ਸਾਰੇ ਪੱਖਾਂ ਨੂੰ ਹੈ ਨਿਖਾਰ ਦਿੱਤਾ।
ਮੌਤ ਪਿੱਛੋਂ ਰਣਜੀਤ ਸਿੰਘ ਦੀ ਵਰਤਿਆ ਜੋ,
ਆਪਣੀ ਕਲਮ ਦੇ ਰਾਹੀਂ ਉਚਾਰ ਦਿੱਤਾ।
ਸ਼ਾਹ ਮੁਹੰਮਦ ਦੀਆਂ ਲਿਖੀਆਂ ਸਤਰਾਂ ਤੋਂ,
ਬਾਪੂ ਸ਼ੀਤਲ ਇੰਜ ਗਰਦ ਉਤਾਰਦਾ ਹੈ।
ਸਾਬਣ ਵਰਤਦਾ ਘੋਖ ਪੜਤਾਲ ਵਾਲਾ,
ਵਿਗੜੇ ਰੂਪ ਨੂੰ ਖ਼ੂਬ ਸੰਵਾਰਦਾ ਹੈ।
ਕਰਕੇ ਖੋਜ਼ ਕਿਤਾਬਾਂ ਇਤਿਹਾਸ ਵਿੱਚੋਂ,
ਆਪਣੀ ਕਲਮ ਦੇ ਰਾਹੀਂ ਉਭਾਰਦਾ ਹੈ।
ਅੱਗੇ ਵਧੇ ਇਤਿਹਾਸ ਜੋ 'ਸੰਤ ਸਿੰਘਾ',
ਭਲਾਂ ਦੱਸ ਖਾਂ ਕਿਵੇਂ ਉਚਾਰਦਾ ਹੈ।

ਮੌਤ ਮਹਾਰਾਜ ਰਣਜੀਤ ਦੀ ਤੋਂ ਪਹਿਲਾਂ ਲਿਖੇ ਸ਼ੀਤਲ,
ਧਿਆਨ ਸਿੰਘ ਮਹਾਰਾਜੇ ਕੋਲ ਬਿਠਾਇਆ ਸੀ।
ਲਈ ਵਫ਼ਾ ਦੀ ਕਸਮ ਸੀ ਓਸ ਪਾਸੋਂ,
ਹੱਥ ਗੀਤਾ 'ਤੇ ਉਹਦਾ ਰਖਾਇਆ ਸੀ।
ਹੈ ਸੀ ਰਾਜ ਪ੍ਰਬੰਧ ਦੀ ਗੱਲ ਕੀਤੀ,
ਮਹਾਰਾਜ ਫਿਰ ਬਚਨ ਦੁਹਰਾਇਆ ਸੀ।
ਖਾਧੀ ਵਫ਼ਾ ਦੀ ਕਸਮ ਸੀ ਡੋਗਰੇ ਨੇ,
ਅੰਗੂਠਾ ਵਹੀ 'ਤੇ ਵਫ਼ਾ ਦਾ ਲਾਇਆ ਸੀ।
ਕੁੰਵਰ ਖੜਕ ਸਿੰਘ ਸੌਂਪਿਆ ਰਾਜ ਹੈ ਸੀ,
ਧਿਆਨ ਸਿੰਘ ਵਜ਼ੀਰ ਬਣਾਇਆ ਸੀ।
ਹੋਏ ਤਿੰਨ ਮਹੀਨੇ ਜਦ ਦਿਨ ਗਿਆਰਾਂ,
ਕੈਦ ਡੋਗਰੇ ਕੁੰਵਰ ਨੂੰ ਪਾਇਆ ਸੀ।
ਦੇ ਕੇ ਜ਼ਹਿਰ ਸੀ ਕੈਦ ਵਿੱਚ ਕਤਲ ਕੀਤਾ,
ਧੋਖਾ ਡੋਗਰੇ ਇੰਜ ਕਮਾਇਆ ਸੀ।
ਨੌਨਿਹਾਲ ਵੀ ਉਸੇ ਦਿਨ ਕਤਲ ਕੀਤਾ,

ਛੱਜਾ ਓਸ 'ਤੇ ਉਨ੍ਹਾਂ ਗਿਰਾਇਆ ਸੀ।
ਵਫ਼ਾਦਾਰੀ ਇਮਾਨ ਦੀਆਂ ਤੋੜ ਤੰਦਾਂ,
ਬੇਈਮਾਨੀ ਵੱਲ ਪੈਰ ਵਧਾਇਆ ਸੀ।

ਪਤੀ ਪੁੱਤ ਦੀ ਮੌਤ ਤੋਂ ਬਾਅਦ ਰਾਣੀ,
ਚੰਦ ਕੌਰ ਨੇ ਰਾਜ ਸੰਭਾਲਿਆ ਹੈ।
ਦੋ ਮਹੀਨੇ ਸੱਤ ਦਿਨਾਂ ਤੱਕ ਰਾਣੀ,
ਰਾਜ ਤਖਤ ਦੀ ਘਾਲਣਾ ਘਾਲਿਆ ਹੈ।
ਅੱਗੋਂ ਸ਼ੇਰ ਸਿੰਘ ਸੱਤਾ 'ਤੇ ਹੋ ਕਾਬਜ਼,
ਰਾਜ ਤਖ਼ਤ ਨੂੰ ਸੀ ਸੰਭਾਲ ਬੈਠਾ।
ਦੋ ਸਾਲ ਮਹੀਨੇ ਸੱਤ ਦਿਨ ਗਿਆਰਾਂ,
ਕੁੰਵਰ ਸ਼ੇਰ ਸਿੰਘ ਘਾਲਣਾ ਘਾਲ ਬੈਠਾ।

ਸੰਧਾਵਾਲੀਆਂ ਸ਼ੇਰ ਸਿੰਘ ਕਤਲ ਕੀਤਾ,
ਧਿਆਨ ਸਿੰਘ ਵੀ ਪਾਰ ਬੁਲਾਇਆ ਸੀ।
ਲਹਿਣਾ ਸਿੰਘ ਅਜੀਤ ਸਿੰਘ ਸੰਧਾਵਾਲੀਆਂ ਨੇ,
ਘਾਟ ਮੌਤ ਦੇ ਇਨ੍ਹਾਂ ਨੂੰ ਲਾਹਿਆ ਸੀ।
ਖ਼ੂਨ ਡੋਗਰੇ ਦੇ ਨਾਲ ਗੁਰਮੁਖ ਸਿੰਘ ਪਾਸੋਂ,
ਤਿਲਕ ਕੁੰਵਰ ਦਲੀਪ[੧] ਕਰਾਇਆ ਸੀ।
ਖ਼ਬਰ ਮਿਲੀ ਜਦੋਂ ਹਰੀ ਸਿੰਘ ਡੋਗਰੇ ਨੂੰ,
ਖਾਲਸਾ ਫੌਜ ਨਾਲ ਕਰੀ ਚੜ੍ਹਾਈ ਹੈ ਸੀ।
ਸੰਧਾਵਾਲੀਏ ਸਰਦਾਰ ਦੋਵੇਂ ਕਤਲ ਕੀਤੇ,
ਪਿਓ ਦੇ ਬਦਲੇ ਦੀ ਅੱਗ ਬੁਝਾਈ ਹੈ ਸੀ।
ਕਰਕੇ 'ਕੱਠ ਦਰਬਾਰ ਫਿਰ ਓਸ ਭਾਰੀ,
ਸਭੇ ਸਰਦਾਰਾਂ ਦੀ ਸਭਾ ਬੁਲਾਈ ਹੈ ਸੀ।
ਕੁੰਵਰ ਦਲੀਪ ਸਿੰਘ ਦਾ ਸੀ ਰਾਜ ਤਿਲਕ ਕੀਤਾ,

[੧] ਉਸ ਸਮੇਂ ਦਲੀਪ ਸਿੰਘ ਦੀ ਉਮਰ ਪੰਜ ਸਾਲ ਸੀ।

ਵਜ਼ੀਰ ਬਣ ਖ਼ੁਦ ਰੱਖ ਵਿਖਾਈ ਹੈ ਸੀ।

ਰਾਣੀ ਜਿੰਦਾਂ ਜਵਾਹਰ ਮਨਜ਼ੂਰ ਹੈ ਨਾ,
ਬਣਨਾ ਵਜ਼ੀਰ ਹੀਰਾ ਸਿੰਘ ਸਰਦਾਰ ਦਾ।
ਮਨ ਵਿੱਚ ਘੜਤਾ ਘੜਦਾ ਜਵਾਹਰ ਸਿੰਘ,
ਤਾਕਤ ਆਪਣੀ ਉਹ ਲੋਕੋ ਹੈ ਉਭਾਰਦਾ।
ਇੱਕ ਦਿਨ ਮੌਕਾ ਪਾ ਕੇ ਚੁੱਕਿਆ ਦਲੀਪ ਸਿੰਘ,
ਪਹੁੰਚ ਫੌਜ ਖਾਲਸੇ 'ਚ ਇਵੇਂ ਹੈ ਪੁਕਾਰ ਦਾ।
ਹੀਰਾ ਸਿੰਘ ਤੰਗ ਕਰੇ ਰਾਣੀ ਤੇ ਕੁੰਵਰ ਤਾਈਂ,
ਲੈ ਜਾਂ ਦੂਰ ਦਿਓ ਸਾਥ ਅਰਜ਼ ਗੁਜਾਰ ਦਾ।
ਪੈ ਗਈ ਬਿਉਂਤ ਪੁੱਠੀ ਕੈਦ ਕੀਤਾ ਫੌਜ ਉਸ,
ਬੰਨ੍ਹਿਆਂ ਸੀ ਸੰਗਲਾਂ 'ਚ ਮਾਝੀ ਮੰਝਧਾਰ ਦਾ।
ਰਾਣੀ ਜਿੰਦਾਂ ਵਰਤ ਰਸੂਖ ਸੀ ਛਡਾਇਆ ਵੀਰ,
ਆਖਰ ਨੂੰ ਮੈਂਬਰ ਸੀ ਉਹ ਪਰਵਾਰ ਦਾ।

ਹੀਰਾ ਸਿੰਘ ਚੜ੍ਹਿਆ ਸੀ ਸੱਤਾ ਦਾ ਜਨੂੰਨ ਏਹਾ,
ਕੁੰਵਰ ਕਸ਼ਮੀਰ ਸਿੰਘ ਉਸ ਕਤਲ ਕਰਾਇਆ ਸੀ।
ਮਾਰਿਆ ਅਤਰ ਸਿੰਘ ਤੇ ਸੀ ਬਾਬਾ ਬੀਰ ਸਿੰਘ,
ਮੁਖੀ ਜੋ ਨੌਰੰਗਾਬਾਦੀ ਡੇਰੇ ਦਾ ਬਤਾਇਆ ਸੀ।
ਪੰਡਤ ਜੱਲ੍ਹੇ ਨੇ ਰੋਟੀ ਵਿੱਚ ਸੀ ਮਿਲਾਇਆ ਜ਼ਹਿਰ,
ਸਾਜਿਸ਼ ਰਚੀ ਸੀ ਉਸ ਜਿੰਦਾਂ ਨੂੰ ਮਰਾਉਣ ਦੀ।
ਚਾਹੁੰਦਾ ਸੀ ਪੰਡਤ ਰਾਜ ਦੇਣਾ ਸ਼ਿਵਦੇਵ ਸਿੰਘ ਤਾਈਂ,
ਸ਼ੇਰ ਸਿੰਘ ਦਾ ਜੋ ਪੁੱਤ ਗੱਲ ਸਮਝਾਉਣ ਦੀ।
ਰਾਣੀ ਜਿੰਦਾਂ ਸੂਝ ਨਾਲ ਸਾਜਿਸ਼ ਨਕਾਰ ਦਿੱਤੀ,
ਪੰਡਤ ਮੁਕਾਇਆ ਫੌਜ ਵੱਢ ਦਿੱਤੀ ਧੌਣ ਜੀ।
ਹੀਰਾ ਸਿੰਘ ਮਾਰਿਆ ਸੀ ਲੋਕੋ ਫੌਜ ਖਾਲਸੇ ਨੇ,
ਭੜਕਗੀ ਫੌਜ ਸਣੇ ਸਾਥੀਆਂ ਮੁਕਾਉਣ ਜੀ।

ਆਈ ਸੀ ਵਜ਼ੀਰੀ ਹੱਥ ਫੇਰ ਜੀ ਜਵਾਹਰ ਸਿੰਘ,
ਰਾਣੀ ਦਾ ਜੋ ਵੀਰ ਲੋਕੋ ਹੈ ਸੀ ਸਰਦਾਰ ਜੀ।
ਮਾਰਿਆ ਸੀ ਉਹਨੇ ਜਦੋਂ ਕੁੰਵਰ ਪਿਸ਼ੌਰਾ ਸਿੰਘ,
ਹੋ ਗਈ ਸੀ ਸਿੱਖ ਫੌਜ ਆਪੇ ਤੋਂ ਬਾਹਰ ਜੀ।
ਕਿਸੇ ਨਾ ਜਿੰਦਾਂ ਦੀ ਸੁਣੀ, ਰਹੀ ਕੁਰਲਾਉਂਦੀ ਖੜ੍ਹੀ,
ਸਾਹਮਣੇ ਪਲਾਂ 'ਚ ਕੀਤਾ ਫੌਜ ਉਸ ਪਾਰ ਜੀ।
ਉਸ ਪਿੱਛੋਂ ਬਣਨਾ ਨਾ ਲੋਚਿਆ ਵਜ਼ੀਰ ਕੋਈ,
ਰਾਣੀ ਨੇ ਚਲਾਈ ਖ਼ੁਦ ਆਪ ਸਰਕਾਰ ਜੀ।

ਰਾਣੀ ਜਿੰਦਾਂ ਵਾਰੇ ਹੈ ਹਵਾਲਾ ਬਾਪੂ ਸ਼ੀਤਲ ਦਾ,
ਲੇਡੀ ਲ਼ਾਗਨ ਨੇ ਪੱਖ ਰਾਣੀ ਦਾ ਉਭਾਰਿਆ।
ਬਣੀ ਪ੍ਰਤਿਪਾਲਕ ਉਹ ਪੁੱਤਰ ਦਲੀਪ ਸਿੰਘ ਦੀ ਸੀ,
ਨਾਲ ਹੈ ਦਲੇਰੀ ਹਰ ਚਣੌਤੀ ਸਵੀਕਾਰਿਆ।
ਘੁਣ ਬਣ ਬੈਠੇ ਸਰਕਾਰ 'ਚ ਗ਼ਦਾਰ ਜਿਹੜੇ,
ਲਾਲ ਸਿੰਘ ਤੇਜਾ ਸਿੰਘ ਨਾਮ ਹੈ ਗ਼ੁਲਾਬ ਦਾ।
ਅਸਲ 'ਚ ਦੋਸ਼ੀ ਭਾਰੀ ਲਾਲ ਸਿੰਘ ਲਿਖਿਆ ਹੈ
ਮੁੱਢ ਜਿਸ ਬੰਨ੍ਹਿਆਂ ਸੀ ਪਤਨ ਪੰਜਾਬ ਦਾ।
ਹਾਰੀ ਸਭਰਾਵਾਂ ਜੰਗ ਹੋ ਗਿਆ ਖਤਮ ਸਭ,
ਉਦੋਂ ਰਾਣੀ ਪਤਾ ਲੱਗਾ ਸੀ ਗ਼ਦਾਰਾਂ ਦਾ।
ਮਰਦਾ ਨਾ ਖਾਲਸਾ ਸੀ ਨਾ ਹੀ ਸੀ ਦਿਖਾਉਂਦਾ ਪਿੱਠ,
ਬੱਝਿਆ ਗ਼ਦਾਰਾਂ ਹੱਥੋਂ ਮੁੱਢ ਹੈ ਜੀ ਹਾਰਾਂ ਦਾ।
ਦੋਸ਼ ਸੀ ਗ਼ਦਾਰਾਂ ਸਭੇ ਮੜ੍ਹੇ ਰਾਣੀ ਜਿੰਦਾਂ ਸਿਰ,
ਝੂਠੀਆਂ ਲਾ ਤੋਹਮਤਾਂ ਤੇ ਕੂੜ ਹੈ ਤਮਾਮ ਜੀ।
ਅਨਪੜ੍ਹ ਲੇਖਕਾਂ ਨੇ ਦਿੱਤਾ ਅੰਜਾਮ ਇਸ,
ਕੀਤਾ ਬਦਨਾਮ ਰਾਣੀ ਲਿਖ ਹੈ ਸੀ ਨਾਮ ਜੀ।
ਲਿਖਦਾ ਸ਼ੀਤਲ ਬਾਪੂ ਪੂਰਦਾ ਹੈ ਪੱਖ ਜਿੰਦਾਂ,
ਬੜੀ ਸੀ ਦਲੇਰ ਰਾਣੀ ਬੜੀ ਸੀ ਮਹਾਨ ਜੀ।
ਬਿਖਰਿਆ ਰਾਜ ਭਾਗ ਕੁੰਵਰ ਸੀ ਕੈਦ ਕੀਤਾ,

ਮਿਲਿਆ ਜੇ ਸਮਾਂ ਅੱਗੇ ਕਰਾਂ ਵਿਖਿਆਨ ਜੀ।

ਚੱਲ ਜਿੰਦੇ ਚੱਲੀਏ ਨੌਰੰਗਾਬਾਦੀ ਡੇਰੇ ਵੱਲ,
ਜਿਸ ਨੇ ਸੰਭਾਲੀ ਸੀ ਆਜ਼ਾਦੀ ਦੀ ਕਮਾਨ ਜੀ।
ਮਾਰ ਝਾਤੀ ਬਾਚੀਏ ਆ ਬੈਠ ਕੇ ਸਭਾ ਦੇ ਵਿੱਚ,
ਮਹਾਰਾਜ ਕਹਿੰਦਾ ਜੀਹਨੂੰ ਇਹ ਹੈ ਜਹਾਨ ਜੀ।
ਪਹਿਲਾ ਸੀ ਘੁਲਾਟੀਆ ਉਹ ਲੜਿਆ ਜੋ ਹਿੱਕ ਤਾਣ,
ਧਰਤੀ ਦਾ ਪੁੱਤ ਯੋਧਾ ਕਿਰਤੀ ਮਹਾਨ ਜੀ।

ਹੁੰਦਾ ਸਿਦਕ ਇਮਾਨ ਹੈ ਜਿਨ੍ਹਾਂ ਪੱਲੇ,
ਕਦੇ ਹੌਸਲਾ ਲੋਕ ਨਾ ਹਾਰਦੇ ਨੇ।
ਲੜਦੇ ਤਲੀ ਟਿਕਾ ਕੇ ਜਿੰਦ ਤਾਈਂ,
ਲੋੜ ਪੈਣ 'ਤੇ ਜਿੰਦੜੀ ਵਾਰਦੇ ਨੇ।
ਸੀਨਾ ਤਾਣ ਕੇ ਖੜ੍ਹਨ ਮੈਦਾਨ ਅੰਦਰ,
ਦੇਖੇ ਮਿੱਟੀ ਦਾ ਕਰਜ਼ ਉਤਾਰਦੇ ਨੇ।
ਹੁੰਦਾ ਜੰਗਲ ਵਿੱਚ 'ਕੱਲਾ ਹੈ ਸ਼ੇਰ ਰਾਜਾ,
ਉਂਜ ਤਾਂ ਚਾਂਘਰਾਂ ਹੋਰ ਵੀ ਮਾਰਦੇ ਨੇ।
ਵਾਹੇ ਰਣ ਤਲਵਾਰ ਜਦੋਂ ਖਾਲਸਾ ਜੀ,
ਹਿੱਲਦੇ ਥੰਮ ਨਾ ਤੇਜ ਸਹਾਰਦੇ ਨੇ।
'ਸੰਤ ਸਿੰਘਾ' ਜਿਨ੍ਹਾਂ ਖੰਡੇ ਦੀ ਪਾਹੁਲ ਪੀਤੀ,
ਪੁੱਤ ਇਹ ਉਸ ਦਸਮ ਦਾਤਾਰ ਦੇ ਨੇ।

**(ਦੋਹਿਰਾ)**

ਜਣਨੀ ਜਣ ਤਾਂ ਭਗਤ ਜਣ, ਕੈ ਦਾਤਾ ਕੈ ਸੂਰ।
ਨਹੀਂ ਤਾਂ ਜਣਨੀ ਬਾਂਝ ਰਹਿ, ਕਾਹੇ ਗਵਾਵੈ ਨੂਰ।
(ਤੁਲਸੀ ਦਾਸ)

ਲੱਖਾਂ ਪਰਵਾਨੇ ਜੋ ਨੇ, ਲਈ ਜੀ ਆਜ਼ਾਦੀ ਕੁੱਦੇ,

ਉਨ੍ਹਾਂ ਵਿੱਚ ਨਾਮ ਇੱਕ, ਆਵੇ ਮਹਾਰਾਜ ਦਾ।
ਸੱਚੀ ਸੁੱਚੀ ਸੋਚ ਦਾ ਜੋ, ਧਾਰਨੀ ਗੁਰਾਂ ਦਾ ਸਿੱਖ,
ਗੁਰੂ ਦਾ ਪਿਆਰਾ ਸਿੰਘ, ਉੱਚੀ ਪਰਵਾਜ਼ ਦਾ।
ਗੁਰੂ ਘਰ ਸੇਵਾ ਕਰੇ, ਚਾਕਰੀ ਗੋਬਿੰਦ ਦੀ ਜੋ,
ਨਾਮ ਹੈ ਪਿਆਰਾ ਡਾਢਾ, ਸੱਚ ਦੀ ਆਵਾਜ਼ ਦਾ।
ਪੜ੍ਹ ਇਤਿਹਾਸ ਪੰਨੇ, ਸਿਜਦਾ ਕਰਾਂ ਮੈਂ ਉਸ,
ਪਾਤਰ ਗੁਰਾਂ ਦਾ ਸਿੰਘ, 'ਸੰਤ ਸਿੰਘਾ' ਨਾਜ਼ ਦਾ।

## (ਕੋਰੜਾ)

ਸ਼ਮ੍ਹਾਂ ਪਰਵਾਨੇ ਦੀ ਕਹਾਣੀ ਸੱਤ ਹੈ।
ਸਿਦਕੀ ਦੀ ਖੌਲਦੀ, ਹਮੇਸ਼ਾਂ ਰੱਤ ਹੈ।
ਆਸ਼ਕ ਨਾ ਸੂਰਮੇ, ਮੈਦਾਨ ਛੱਡਦੇ।
ਤਾਣ ਹਿੱਕ ਵਿੱਚ ਨੇ, ਮੈਦਾਨ ਗੱਜਦੇ।
ਸਿਦਕ ਦੇ ਬਿਨਾਂ, ਨਹੀਂ ਪੈਣ ਪੂਰੀਆਂ।
ਲੜਨ ਮੈਦਾਨ ਸੂਰੇ, ਵੱਟ ਘੂਰੀਆਂ।
ਗੱਲ ਸੌ ਦੀ ਇੱਕ, ਮੈਂ ਸੁਣਾਵਾਂ ਦੋਸਤੋ।
ਛੱਡ ਜਾਂਦੇ ਸੂਰੇ, ਸਿਰਨਾਵਾਂ ਦੋਸਤੋ।
ਗੋਦੜੀ ਛੁਪਾਇਆਂ, ਛੁਪਦੇ ਨਾ ਲਾਲ ਜੀ।
ਬੋਲੀਏ ਪਰਖ, ਗੱਲ ਨੂੰ ਖੰਘਾਲ ਜੀ।
ਸਿਦਕੀ ਦੀ ਹੁੰਦੀ, ਆਈ ਸਦਾ ਜਿੱਤ ਹੈ।
ਪਾਪੀ ਬੰਦਾ ਹੁੰਦਾ ਨਾ, ਕਿਸੇ ਦਾ ਮਿੱਤ ਹੈ।
ਗੱਲਾਂ ਨੇ ਪਰ੍ਹਾਂ 'ਚ ਬੈਠ ਲੋਕ ਕਰਦੇ।
ਛੁਪੇ ਨਾ ਛੁਪਾਇਆਂ, ਸੱਚ ਵਿੱਚ ਪਰਦੇ।
ਸਿਦਕੀ ਨੇ ਸੂਰੇ, ਹੁੰਦੇ ਸ਼ਾਨ ਕੌਮ ਦੀ।
ਸਿਦਕੀ ਨੇ ਹੁੰਦੇ, ਪਹਿਚਾਣ ਕੌਮ ਦੀ।
ਸਿਦਕੀ ਦੀ ਹੁੰਦੀ, ਸਦਾ ਵਡਿਆਈ ਐ।
ਸਿਦਕੀ ਦੇ ਹੁੰਦਾ, ਰੱਬ ਵੀ ਸਹਾਈ ਐ।
ਸਿਦਕੀ ਦਾ ਹੁੰਦਾ, ਸਿਦਕ ਇਮਾਨ ਜੀ।

ਸਿਦਕੀ ਦਾ ਹੁੰਦਾ, ਸਿਦਕ ਹੈ ਮਾਣ ਜੀ।
'ਸੰਤ ਸਿੰਘਾ' ਕਦੇ, ਹੌਸਲਾ ਨਾ ਹਾਰੀਏ।
ਪਰ੍ਹਾ ਵਿੱਚ ਕਹਿਣੋਂ, ਪਹਿਲਾਂ ਜੀ ਵਿਚਾਰੀਏ।

**(ਕਬਿੱਤ)**

ਜ਼ਿਲ੍ਹਾ ਲੁਧਿਆਣਾ ਰੱਬੋ, ਪਿੰਡ ਜਗਰਾਵਾਂ ਕੋਲ,
ਜਨਮ ਨਿਹਾਲ ਸਿੰਘ, ਦੱਸਦੇ ਨੇ ਖਾਸ ਜੀ।
ਬਾਬਾ ਬੀਰ ਸਿੰਘ ਜੀ ਦੇ, ਲੱਗਿਆ ਚਰਨ ਯੋਧਾ,
ਸੁਣਿਆਂ ਨੌਰੰਗਾਬਾਦੀ, ਡੇਰਾ ਹੈ ਜੋ ਦਾਸ ਜੀ।
ਤਰਨ ਤਾਰਨ ਸਾਰੇ, ਉਪਮਾ ਇਲਾਕੇ ਵਿੱਚ,
ਜਪਦੇ ਨੇ ਨਾਮ ਲੋਕੀ, ਆਵੇ ਕੰਮ ਰਾਸ ਜੀ।
ਲੰਗਰ 'ਚ ਸੇਵਾ ਕਰੇ, ਚਿੱਤ ਲਾ ਨਿਹਾਲ ਸਿੰਘ,
ਮਹਾਰਾਜ ਮਹਾਰਾਜ, ਕਰਦਾ ਬਿਲਾਸ ਜੀ।

ਮਹਾਰਾਜ ਜਪਦਾ ਸੀ, ਮਹਾਰਾਜ ਹੋਇਆ ਖੁਦ,
ਭੁੱਲਿਆ ਨਿਹਾਲ ਸਿੰਘ, ਨਾਮ ਆਮ ਖਾਸ ਸੀ।
ਬਾਬਾ ਬੀਰ ਸਿੰਘ ਪਿੱਛੋਂ, ਬੈਠਿਆਂ ਗੱਦੀ 'ਤੇ ਸਿੰਘ,
ਦੇਸ਼ ਭਗਤੀ ਦਾ ਗ਼ਲੇ, ਪਹਿਨਿਆ ਲਿਬਾਸ ਸੀ।
ਸੰਗਤਾਂ 'ਚ ਦੇਸ਼ ਲਈ, ਜਜ਼ਬਾ ਬੁਲੰਦ ਕੀਤਾ,
ਆਵੇ ਨਾ ਹਕੂਮਤਾਂ ਨੂੰ, ਜਿਹੜਾ ਕੰਮ ਰਾਸ ਜੀ।
ਕੁੱਦਿਆ ਮੈਦਾਨ ਯੋਧਾ, ਬਾਗ਼ੀ ਹੋ ਹਕੂਮਤ ਤੋਂ,
ਕਰ ਸਤਿਗੁਰਾਂ ਅੱਗੇ, ਸਿੰਘ ਅਰਦਾਸ ਜੀ।

**(ਕੋਰੜਾ)**

ਲਿਖਾਂ ਪਰਸੰਗ, ਮਹਾਰਾਜ ਸਿੰਘ ਦਾ।
ਨਹੀਂ ਹੈ ਭਰੋਸਾ, ਘੜੀ ਝੱਟ ਬਿੰਦ ਦਾ।
ਰੱਬੋਂ ਪਿੰਡ ਸ਼ਹਿਰ, ਜਗਰਾਵਾਂ ਪਾਸ ਜੀ।

ਲਿਖਿਆ ਜਨਮ, ਉਨ੍ਹਾਂ ਦਾ ਹੈ ਖਾਸ ਜੀ।
ਮਾਪਿਆਂ ਨੇ ਨਾਮ, ਹੈ ਨਿਹਾਲ ਧਰਿਆ।
ਲਿਖਿਆ ਸੁਣਾਵਾਂ, ਖੜ੍ਹ ਵਿੱਚ ਪਰਿਆ।
ਲੰਗਰ 'ਚ ਸੇਵਾ, ਕਰੇ ਲਾ ਕੇ ਚਿੱਤ ਜੀ।
ਮਹਾਰਾਜ ਬਚਨ, ਬਣਾਇਆ ਮਿੱਤ ਜੀ।
ਕਰ ਸੇਵਾ ਹੈ ਸੀ, ਇਹ ਨਾਮ ਖੱਟਿਆ।
ਬੀਜਿਆ ਹੈ ਜਿਹਾ, ਤੇਹਾ ਮੁੱਲ ਵੱਟਿਆ।
ਮਹਾਰਾਜ-ਮਹਾਰਾਜ, ਰਹੇ ਰੱਟ ਦਾ।
ਵਿੱਚ ਇਤਿਹਾਸ, ਸੂਰਾ ਨਾਮ ਖੱਟਦਾ।
ਪੜ੍ਹ ਇਤਿਹਾਸ, ਲਿਖੀਏ ਵਿਚਾਰੀਏ।
'ਸੰਤ ਸਿੰਘਾ' ਝਾਤੀ, ਕਾਰਜਾਂ 'ਤੇ ਮਾਰੀਏ।
ਲਿਖਣਾ ਹੈ ਅੱਗੇ, ਇਤਿਹਾਸ ਖਾਸ ਜੀ।
ਕਰਨਾ ਗੁਰੂ ਜੀ, ਹਿਰਦੇ ਨਿਵਾਸ ਜੀ।

## (ਕਬਿੱਤ)

ਦੇਖ ਦੇਸ਼ ਭਗਤੀ ਤੇ, ਬਾਬਾ ਜੀ ਨੇ ਭਾਵਨਾ ਨੂੰ,
ਵਾਰਿਸ ਬਣਾਇਆ ਹੈ ਸੀ, ਉਨ੍ਹਾਂ ਮਹਾਰਾਜ ਨੂੰ।
ਕਰਿਆ ਬੁਲੰਦ ਝੰਡਾ, ਜਿਸ ਨੇ ਆਜ਼ਾਦੀ ਵਾਲਾ,
ਬਣਿਆਂ ਚਣੌਤੀ ਸੂਰਾ, ਹੈ ਸੀ ਸਾਮਰਾਜ ਨੂੰ।
ਪਿੰਡ ਪਿੰਡ ਜਾ ਕੇ ਉਸ, ਲੋਕ ਸੀ ਸੁਚੇਤ ਕੀਤੇ,
ਅਣਖ ਦੇ ਨਾਲ ਜੀਣਾ, ਦੱਸਿਆ ਸਮਾਜ ਨੂੰ।
ਸਿਰ ਉੱਤੇ ਰੱਖਿਆ ਸੀ, ਉਸ ਦੇ ਇਨਾਮ ਭਾਵੇਂ,
ਝੁਕਿਆ ਨਾ ਯੋਧਾ ਰਿਹਾ, ਚੁੱਕਦਾ ਅਵਾਜ਼ ਨੂੰ।

ਮਹਾਰਾਣੀ ਜਿੰਦਾਂ ਖ਼ੁਦ, ਆਈ ਸੀ ਮਿਲਣ ਉਸ,
ਅੰਮ੍ਰਿਤਸਰ ਬਹਿ ਕੇ, ਹੋਏ ਸੀ ਬਿਲਾਸ ਜੀ।
ਬੀੜਾ ਸੀ ਆਜ਼ਾਦੀ ਵਾਲਾ, ਚੁੱਕਿਆ ਜਿਨ੍ਹਾਂ ਨੇ ਲੋਕੋ,
ਚੜ੍ਹਦੀ ਕਲਾ 'ਚ ਰਹੇ, ਹੋਏ ਨਾ ਨਿਰਾਸ ਜੀ।

ਸੱਚਾ ਸੁੱਚਾ ਜਜ਼ਬਾ ਸੀ, ਦਿਲੀਂ ਦੇਸ਼ ਭਗਤੀ ਦਾ,
ਮਿਲਦਾ ਸਕੂਨ ਸੁਣ, ਉੱਠਦਾ ਹੁਲਾਸ ਜੀ।
'ਸੰਤ ਸਿੰਘਾ' ਪਹਿਲਾ ਸੀ, ਆਜ਼ਾਦੀ ਘੁਲਾਟੀਆ ਜੋ,
ਲੜਿਆ ਆਜ਼ਾਦੀ ਲਈ, ਆਖਰੀ ਸੁਆਸ ਜੀ।

ਘੁੰਮਿਆਂ ਪੰਜਾਬ ਸਾਰੇ, ਲੋਕ ਸੀ ਜਗਾਏ ਉਸ,
ਕੀਤੀ ਲਾਮਬੰਦੀ ਲੋਕੋ, ਕੀਤਾ ਪਰਚਾਰ ਸੀ।
ਖੁਫ਼ੀਆ ਤੰਤਰ ਦੀ ਸੀ, ਬਾਜ਼ ਅੱਖ ਉਸ ਉੱਤੇ,
ਬਾਗ਼ੀ ਉਸ ਘੋਸ਼ਿਤ ਜੀ, ਕੀਤਾ ਸਰਕਾਰ ਸੀ।
ਸਿਰ ਉੱਤੇ ਰੱਖੇ ਸਨ, ਉਸਦੇ ਇਨਾਮ ਲੋਕੋ,
ਮੰਨੀ ਪਰ ਸੂਰਮੇ ਨੇ, ਦੇਖੋ ਨਹੀਂ ਹਾਰ ਸੀ।
ਬਿਨਾਂ ਖੌਫ਼ ਪਿੰਡ ਪਿੰਡ, ਘੁੰਮਦਾ ਰਿਹਾ ਸੀ ਸੂਰਾ,
ਮਿਸ਼ਨ ਆਜ਼ਾਦੀ ਖਾਸ, ਉਸ ਦਾ ਅਧਾਰ ਸੀ।

ਸ਼ਾਮ ਚੁਰਾਸੀ 'ਚ ਹੈ ਸੀ, ਘੇਰਿਆ ਫਰੰਗੀ ਫੌਜ,
ਲਸ਼ਕਰ ਭਾਰੀ ਲੈ ਕੇ, ਰਾਤੀਂ ਘੇਰਾ ਪਾ ਲਿਆ।
ਮੁਖਬਰ ਖਾਸ ਕੀਤੀ, ਮੁਖਬਰੀ ਹੈ ਸੀ ਲੋਕੋ,
ਬੰਦੀ ਸੀ ਫਰੰਗੀਆਂ ਨੇ, ਉਸ ਨੂੰ ਬਣਾ ਲਿਆ।
'ਸਿੰਘਾਪੁਰ' ਕੈਦ ਕੀਤਾ, ਬੰਦ ਕਾਲ ਕੋਠੜੀ 'ਚ,
ਜਬਰ ਅਨੋਖਾ ਹੈ ਸੀ, ਜ਼ਾਬਰਾਂ ਕਮਾ ਲਿਆ।
ਘੁੱਪ ਸੀ ਹਨੇਰ ਜਿੱਥੇ, ਦਿਸਦਾ ਨਾ ਹੱਥ ਮਾਰੇ,
ਉਸ ਕਾਲ ਕੋਠੜੀ ਨੇ, ਸ਼ੇਰ ਉਹ ਖਾ ਲਿਆ।

ਅੱਠ ਵਰ੍ਹੇ ਬੀਤ ਗਏ, ਵਿੱਚ ਸੀ ਹਨੇਰੇ ਉਸ,
ਅੱਖਾਂ 'ਚ ਨਾ ਜੋਤ ਰਹੀ, ਛਾ ਗਿਆ ਹਨੇਰ ਸੀ।
ਪਰ ਨਾ ਸੀ ਈਨ ਮੰਨੀ, ਜ਼ਾਬਰ ਹਕੂਮਤ ਦੀ,
ਚੜ੍ਹਦੀ ਕਲਾ 'ਚ ਰਿਹਾ, ਸੂਰਮਾ ਦਲੇਰ ਸੀ।
ਆਖਰ ਸ਼ਹੀਦੀ ਪਾਈ, ਖਾਤਰ ਵਤਨ ਉਸ।

ਸਮੇਂ ਅੰਧਕਾਰ ਆਣ, ਸੂਰਾ ਲਿਆ ਘੇਰ ਸੀ।
ਸੁਪਨਾ ਆਜ਼ਾਦੀ ਵਾਲਾ, ਦਿਲ ਵਿੱਚ ਲੈਕੇ ਸੂਰਾ,
ਕਰ ਗਿਆ ਕੂਚ ਜੱਗੋਂ, ਲੋਚਦਾ ਸਵੇਰ ਸੀ।

ਧੰਨ ਮਾਤਾ ਜਣਨੀ ਨੂੰ, ਕਰਾਂ ਪਰਣਾਮ ਲੋਕੋ,
ਧੰਨ ਧੰਨ ਮਿੱਟੀ ਜਿਸ, ਪਾਏ ਪੰਜ ਆਬ ਜੀ।
ਧੰਨ ਧੰਨ ਸਿੱਖੀ ਧੰਨ, ਧੰਨ ਸਿੱਖੀ ਘਾਲਣਾ ਹੈ,
ਧੰਨ ਧੰਨ ਲੋਕ ਜਿਨ੍ਹਾਂ, ਸਿਰਜੇ ਨੇ ਖ਼ਾਬ ਜੀ।
ਧੰਨ ਧੰਨ ਧੰਨ ਸੂਰੇ, ਲੜੇ ਜੋ ਆਜ਼ਾਦੀ ਲਈ,
ਧੰਨ ਧੰਨ ਜਿਗਰੇ ਨਾ, ਮੰਨੀ ਜਿਨ੍ਹਾਂ ਦਾਬ ਜੀ।
'ਸੰਤ ਸਿੰਘਾ' ਕੋਟਿ ਕੋਟਿ, ਸਿਜਦਾ ਸ਼ਹਾਦਤਾਂ ਨੂੰ,
ਕਾਇਮ ਰੱਖੀ ਸੀਸ ਦੇ, ਜਿਨ੍ਹਾਂ ਸਿੱਖੀ ਆਬ ਜੀ।

## ਸਰਗ ਦੂਜਾ

### (ਦੋਹਿਰਾ)

ਅੰਮ੍ਰਿਤ ਵੇਲੇ ਉੱਠ ਕੇ, ਪੜ੍ਹਾਂ ਕਿਤਾਬਾਂ ਖੋਲ੍ਹ,
ਨਾਮਧਾਰੀ ਇਤਿਹਾਸ ਦੀ, ਬੈਠਾ ਪਰਤ ਫਰੋਲ।

ਜਿਉਂ ਜਿਉਂ ਪੰਨੇ ਪਲਟਦਾ, ਉੱਠਦਾ ਮਨ ਹੁਲਾਸ।
ਛੰਦਾਂ ਦੇ ਵਿੱਚ ਗੁੰਦ ਦਾਂ, ਕਿਉਂ ਨਾ ਇਹ ਇਤਿਹਾਸ।

ਯੁੱਗ ਪੁਰਸ਼ ਉਸ ਬੀਰ ਦੀ, ਲਿਖਾਂ ਕਹਾਣੀ ਖਾਸ।
ਕਰੀਂ ਰਹਿਮਤਾਂ ਦਾਤਿਆ, ਖੜ੍ਹਾ ਕਰਾਂ ਅਰਦਾਸ।

ਫੌਜੀ ਸੀ ਸਿੱਖ ਰਾਜ ਦਾ, ਰਾਮ ਸਿੰਘ ਗੁਰ ਨਾਉਂ।
ਪਿੰਡ ਰਾਈਆਂ ਉਨ੍ਹਾਂ ਦਾ, ਨਾਲ ਕੁਹਾੜੇ ਗਾਉਂ।

ਬਚਪਨ ਵਿੱਚ ਪਿੰਡ ਖੇਡਿਆ, ਗੁਰ ਸਾਥੀਆਂ ਸੰਗ।
ਸੀ ਗੁਰਬਾਣੀ ਰਸੀਆ, ਰੰਗਿਆ ਬਾਣੀ ਰੰਗ।

ਸਿਮਰਨ ਬਾਣੀ ਗੁਰਾਂ ਦੀ, ਹਿਰਦੇ ਜੋਤ ਨਿਵਾਸ।
ਚੜ੍ਹੀ ਵਰੇਸੇ ਫੌਜ ਵਿੱਚ, ਭਰਤੀ ਹੋਇਆ ਖਾਸ।

ਫੌਜ ਕੁੰਵਰ ਨਿਹਾਲ ਸੀ, ਵਿਚ ਇਕ ਟੁਕੜੀ ਖਾਸ।
ਭਗਤਾਂ ਦੀ ਰਜਮੈਂਟ ਦਾ, ਸੁਣਿਆਂ ਰੁਤਬਾ ਦਾਸ।

ਸਮਾਂ ਸਮਾਂ ਸਮਰੱਥ ਹੈ, ਦੇਖ ਸਮੇਂ ਦੇ ਰੰਗ।
ਮੌਤ ਪਿੱਛੋਂ ਰਣਜੀਤ ਸੀ, ਛਿੜੇ ਘਰੇਲੂ ਜੰਗ।

ਖੁੱਸ ਜਾਂਦੀਆਂ ਬਰਕਤਾਂ, ਹੋਵੇ ਜਦੋਂ ਕਲੇਸ਼।

ਮਹਿਲ ਰਹਿਣ ਨਾ ਝੌਂਪੜੀ, ਉੱਜੜ ਜਾਂਦੇ ਦੇਸ਼।

ਹਾਲਤ ਪਤਲੀ ਹੋ ਗਈ, ਪਿਆ ਖਜ਼ਾਨੇ ਭਾਰ।
ਕਰੇ ਖਜ਼ਾਨਾ ਪੂਰਤੀ, ਉਦੋਂ ਫੇਰ ਸਰਕਾਰ।

## (ਕਬਿੱਤ)

ਸੋਲ੍ਹਵੀ ਸਦੀ 'ਚ ਹਿੰਦ, ਆ ਕੇ ਅੰਗਰੇਜ਼ ਹੈ ਸੀ,
ਹਿੰਦ ਵਿੱਚ ਸ਼ੁਰੂ ਕੀਤਾ, ਆਪਣਾ ਵਪਾਰ ਸੀ।
ਉਨੀਵੀਂ ਸਦੀ 'ਚ ਹੋ ਕੇ, ਕਾਬਜ਼ ਸੀ ਹਿੰਦ ਉੱਤੇ,
ਆਪਣਾ ਚਲਾਇਆ ਸਿੱਕਾ, ਓਸ ਦਾ ਬਾਜ਼ਾਰ ਸੀ।
ਸਿੱਖ ਰਾਜ ਨਾਲ ਕਰੀ, ਸੰਧੀ ਸਰਹੱਦਾਂ ਵਾਲੀ,
ਸਿੱਖ ਰਾਜ ਸੀਮਾ ਸਤਲੁਜੋਂ ਦੂਜੇ ਪਾਰ ਸੀ।
ਤਾਂਘ 'ਚ ਸਮੇਂ ਦੀ ਕਦੋਂ, ਆਵੇ ਸਿੱਖ ਰਾਜ ਹੱਥ,
ਮਿਸ਼ਨ ਇਸਾਈ ਖਾਸ, ਓਸ ਦਾ ਆਧਾਰ ਸੀ।

ਬੋਲੀ ਦਾ ਪਸਾਰ ਹੋਵੇ, ਬੋਲੀ ਹੀ ਅਧਾਰ ਹੋਵੇ,
ਬੋਲੀ ਹੀ ਪਛਾਣ ਹੁੰਦੀ, ਲੋਕੋ ਸੰਸਾਰ 'ਤੇ।
ਬੋਲੀ ਦਾ ਅਸਰ ਹੁੰਦਾ, ਬੋਲੀ ਬਿਨ ਪੁੱਛ ਨਹੀਂ,
ਬੰਦੇ ਦੀ ਪਛਾਣ ਹੁੰਦੀ, ਬੋਲੀ ਦੇ ਅਧਾਰ 'ਤੇ।
ਮਿਸ਼ਨਰੀ ਲੁਧਿਆਣੇ, ਖੋਲ੍ਹਿਆ ਸਕੂਲ ਉਨ੍ਹਾਂ,
ਫਾਦਰ ਤੇ ਨੰਨਾ ਉਨ੍ਹਾਂ, ਲਾਏ ਪਰਚਾਰ 'ਤੇ।
ਮਿਸ਼ਨ ਦੀ ਪੂਰਤੀ ਨੂੰ, ਵਧੇ ਜੋ ਇਸਾਈ ਮੱਤ,
ਉਨ੍ਹਾਂ ਦੀ ਜ਼ੁਬਾਨ ਹੋਵੇ, ਬੋਲੀ ਦੇ ਪਸਾਰ 'ਤੇ।

ਉਨ੍ਹੀਵੀਂ ਸਦੀ ਦੇ ਸਾਲ, ਸੋਲ੍ਹਵੇਂ ਮਹੀਨੇ ਦੂਜੇ,
ਦੋ ਸੀ ਤਾਰੀਖ ਤਵਾਰੀਖ ਦੱਸੇ ਖਾਸ ਹੈ।
ਜੱਸਾ ਸਿੰਘ ਤਰਖਾਣ, ਕੌਮ ਜੀਹਦੀ ਦੱਸ ਦੇ,
ਮਾਤਾ ਸਦਾ ਕੌਰ ਘਰੇ, ਹੋਇਆ ਪ੍ਰਕਾਸ਼ ਹੈ।

ਪਿਤਾ ਜੱਸਾ ਸਿੰਘ ਨਾਮ, ਰਾਮ ਧਨ ਰੱਖਿਆ ਸੀ,
ਦਰਸ਼ਨ ਕਰ ਲੱਥੇ, ਮਨ ਦੀ ਪਿਆਸ ਹੈ।
ਮਾਤਾ ਸਦਾ ਕੌਰ ਕਰੇ, ਬੰਦਗੀ ਗੁਰਾਂ ਦੀ ਸਦਾ,
ਭਲਾ ਸਰਬੱਤ ਲੋਚੇ, ਕਰੇ ਅਰਦਾਸ ਹੈ।

ਕਰਕੇ ਇਕਾਗਰ ਗੁਰਾਂ ਦੇ ਦਰ ਬਿਰਤੀ ਨੂੰ,
ਲਿਖੇ ਪਰਸੰਗ ਪੜ੍ਹ, ਲਿਖਦਾ ਜੋ ਦਾਸ ਹੈ।
ਹੋਣ ਸਿਰ ਰਹਿਮਤਾਂ, ਲਿਖਾਂ ਪਰਸੰਗ ਅੱਗੇ,
ਕਰਨਾ ਗੁਰੂ ਜੀ ਮਨ, ਕਰਨਾ ਨਿਵਾਸ ਹੈ।
ਤੇਰੀ ਜੀ ਮਿਹਰ ਬਿਨਾਂ, ਪੱਤਾ ਹੈ ਨਾ ਹਿੱਲਦਾ,
ਰਹੇਂ ਅੰਗ ਸੰਗ ਜਦੋਂ, ਆਵੇ ਕੰਮ ਰਾਸ ਹੈ।
ਅੱਖਰ ਗਿਆਨ ਦੇ ਕੇ, ਮਨ 'ਚ ਉਜਾਲਾ ਕਰੋ,
ਲੱਗੇ ਚਿੱਤ ਚਰਨੀਂ ਜਾ, ਇਹੋ ਅਰਦਾਸ ਹੈ।

ਦਰ ਤੇਰੇ ਆ ਕੇ ਦਾਤਾ, ਖਾਲੀ ਕੋਈ ਮੁੜਿਆ ਨਾ,
ਭਰੀ ਝੋਲ਼ੀ ਦਾਤਾਂ ਨਾਲ, ਮੁੜੇ ਨਾ ਨਿਰਾਸ ਹੈ।
ਤੇਰੀਆਂ ਰਹਿਮਤਾਂ ਦਾ, ਹੋਵੇ ਹੱਥ ਬੰਦੇ ਸਿਰ,
ਹੋਵੇ ਗਿਆਨ ਸ਼ਬਦਾਂ, ਦਾ ਮਨ ਪ੍ਰਕਾਸ਼ ਹੈ।
ਤੇਰੇ ਬਿਨਾਂ ਮੇਰਾ ਦਾਤਾ, ਹੋਰ ਕੌਣ ਜੱਗ ਉੱਤੇ,
ਮੰਗੇ ਦਾਤ ਸ਼ਬਦਾਂ ਦੀ, ਝੋਲੀ ਅੱਡ ਦਾਸ ਹੈ।
'ਸੰਤ ਸਿੰਘਾ' ਲੱਗ ਚੱਲ, ਚਰਨੀਂ ਗੋਬਿੰਦ ਦੇ ਤੂੰ,
ਜਿਸ ਨੇ ਧਿਆਇਆ ਕਦੇ, ਹੋਇਆ ਨਾ ਨਿਰਾਸ ਹੈ।

## (ਬੈਂਤ)

ਜੱਸਾ ਸਿੰਘ ਗੁਰਾਂ ਪੁੱਤ ਦੀ ਦਾਤ ਬਖਸ਼ੀ,
ਹੋਈਆਂ ਖੁਸ਼ੀਆਂ ਦੂਣ ਸਵਾਈਆਂ ਜੀ।
ਗੁੜ ਵੰਡਿਆ ਕੁੜੀਆਂ ਨੇ ਸ਼ਬਦ ਗਾਏ,
ਸਦਾ ਕੌਰ ਮਾਂ ਮਿਲਣ ਵਧਾਈਆਂ ਜੀ।

ਜੱਸਾ ਸਿੰਘ ਦੇ ਲੱਗਣ ਨਾ ਪੈਰ ਭੋਏਂ,
ਖੁਸ਼ੀਆਂ ਰੌਣਕਾਂ ਘਰੇ ਨੇ ਛਾਈਆਂ ਜੀ।
ਦੋ ਪੱਤੀਆਂ ਦਾ ਸਾਂਝਾ ਸੀ ਪਿੰਡ ਦੱਸਿਆ,
ਜਦੋਂ ਪੁੱਛਿਆ ਅਸਾਂ ਗਰਾਈਆਂ ਜੀ।
ਜੱਸਾ ਸਿੰਘ ਦੀ ਦੋਹਾਂ ਨਾਲ ਸਾਂਝ ਗੂੜ੍ਹੀ,
ਸਾਰੇ ਵਰਤਦੇ ਵਾਂਗ ਸਨ ਭਾਈਆਂ ਜੀ।
ਸਭਨਾਂ ਆਣ ਵਧਾਈਆਂ ਸ਼ਗਨ ਦਿੱਤਾ,
ਕਿਰਤੀ ਕਾਮਿਆਂ ਜੱਟਾਂ ਤੇ ਨਾਈਆਂ ਜੀ।
ਸਾਂਝੇ ਖੁਸ਼ੀ ਤੇ ਗ਼ਮ ਪੰਜਾਬੀਆਂ ਦੇ,
ਐਵੇਂ ਕਰਨ ਨਾ ਲੋਕ ਵਡਿਆਈਆਂ ਜੀ।
ਜੁੜ ਬੈਠਦੇ ਜਿੱਥੇ ਨੇ ਚਾਰ ਬੰਦੇ,
ਹੋਣ ਖੁਸ਼ੀਆਂ ਦੂਣ ਸਵਾਈਆਂ ਜੀ।
ਢੁੱਕਿਆ ਜੱਸਾ ਸਿੰਘ ਘਰੇ ਸੀ ਪਿੰਡ ਸਾਰਾ,
ਡੂੰਮਾਂ ਘੋੜੀਆਂ ਬੈਠ ਕੇ ਗਾਈਆਂ ਜੀ।

ਪੁੱਤ ਜੰਮਣ ਤਾਂ ਘਰਾਂ ਵਿੱਚ ਹੋਵੇ ਵਾਧਾ,
ਘਰੋਂ ਪਿੰਡ ਤੇ ਸ਼ਹਿਰ ਬਾਜ਼ਾਰ ਲੋਕੋ।
ਰਚਨਾ ਸ੍ਰਿਸ਼ਟੀ ਇਹ, ਓਸ ਅਕਾਲ ਦੀ ਹੈ,
ਬੰਦੇ ਹਿੱਸੇ ਨੇ ਸਭੇ ਸੰਸਕਾਰ ਲੋਕੋ।
ਖ਼ੁਦਾ ਬਖਸ਼ੀਆਂ ਬੰਦੇ ਨਿਆਮਤਾਂ ਨੇ,
ਰਹਿਣ ਸਹਿਣ ਸਲੀਕਾ ਸਹਿਚਾਰ ਲੋਕੋ।
ਮਾਣ ਬਖਸ਼ਿਆ ਬੁੱਧ ਵਵੇਕ ਦੇ ਕੇ,
ਰੱਖੇ ਦੁਨੀਆਂ ਦੀ ਬੰਦਾ ਜੋ ਸਾਰ ਲੋਕੋ।
ਨਾਮ ਜਪਣਾ ਕਰਨੀ ਕਿਰਤ ਹੱਥੀਂ,
ਕਰਨੀ ਸੱਚ ਦੀ ਸਦਾ ਜੀ ਕਾਰ ਲੋਕੋ।
ਜੂਨਾਂ ਲੱਖ ਚੁਰਾਸੀ ਗ੍ਰੰਥਾਂ ਲਿਖਿਆ,
ਬੰਦਾ ਜੂਨ ਸ੍ਰੇਸ਼ਟ ਸੰਸਾਰ ਲੋਕੋ।
ਵਿਦਿਆ ਬੁੱਧ ਵਵੇਕ ਕੰਮ ਸਾਧਨਾ ਦਾ,

ਵਿਦਿਆ ਪਾ ਕਰੇ ਪਰਉਪਕਾਰ ਲੋਕੋ।
ਮਾਨਵ ਧਰਮ ਗ੍ਰਿਹਿਸਥ ਦੀ ਪਾਲਣਾ ਹੈ,
ਪੂਰਕ ਏਸ ਦੇ ਦੋਵੇਂ ਨਰ ਨਾਰ ਲੋਕੋ।
ਪ੍ਰੇਮ ਸਾਧਨਾ ਹੋਵੇ ਜੇ ਵਿੱਚ ਹਿਰਦੇ,
ਬੰਦਾ ਖਾਏ ਨਾ ਕਿਸੇ ਨਾਲ ਖ਼ਾਰ ਲੋਕੋ।
ਲੋਭ ਲਾਲਚ ਮੋਹ ਵਾਸ਼ਨਾ ਭੁੱਖ ਮਨ ਦੀ,
ਪੈਦਾ ਕਰਦੀ ਹੈ ਮਨ ਵਕਾਰ ਲੋਕੋ।
'ਸੰਤ ਸਿੰਘਾ' ਜਿਨ੍ਹਾਂ ਮਨ 'ਤੇ ਜਿੱਤ ਪਾਈ,
ਉਨ੍ਹਾਂ ਜਿੱਤਿਆ ਕੁੱਲ ਸੰਸਾਰ ਲੋਕੋ।

## (ਕਾਫੀ ਛੰਦ)

ਰਾਈਆਂ ਪਿੰਡ ਜ਼ਮੀਨ ਖਿਲਾਰਾ
ਹੈ ਸੀ ਬਾਟ ਲੰਮੇਰੀ......
ਪੱਤੀ ਇੱਕ ਨਿਆਈਂ ਭੋਏਂ
ਇਕਨਾ ਦੂਰ ਘਨੇਰੀ......
ਬੈਠ ਬਜ਼ੁਰਗਾਂ 'ਕੱਠੇ ਹੋ ਕੇ
ਹੈ ਸੀ ਮਤਾ ਪਕਾਇਆ......
ਦੂਰ ਜ਼ਮੀਨ ਜਿਨ੍ਹਾਂ ਦੀ ਕਿਉਂ ਨਾ
ਜਾਵੇ ਪਿੰਡ ਵਸਾਇਆ......
ਆਲਾ ਸਿੰਘ ਦੇ ਨਾਂ ਰੱਖਿਆ
ਪਿੰਡ ਦਾ ਭੈਣੀ ਆਲਾ......
ਫੇਰ ਏਸ ਨਾਲ ਨਾਂ ਜੁੜ ਗਿਆ
ਭੈਣੀ ਭੂੰਦੜ ਵਾਲਾ......
ਗ੍ਰੰਥ ਸਤਿਗੁਰੂ ਬਿਲਾਸ ਵਿੱਚ ਹੈ
ਰਾਮ ਦਾਸ ਪੁਰ ਨਾਂ ਆਉਂਦਾ......
ਸੰਤ ਸੰਤੋਖ ਸਿੰਘ ਬਾਹੋਵਾਲ ਜੀ
ਏਸ ਨਾਵੇਂ ਵਡਿਆਉਂਦਾ......
ਭੈਣੀ ਤੋਂ ਇਹ ਗੁਰ ਛੋਹ ਪਾ ਕੇ

(ਭੈ-ਣੀ) ਸਾਹਿਬ ਕਹਾਵੇ
ਨਾਮਧਾਰੀ ਗੁਰੂ ਤੀਰਥ ਭੈ-ਣੀ
ਕਹਿ ਸੰਗਤ ਵਡਿਆਵੇ......

**(ਬੈਂਤ)**

ਧਰਤ ਰੇਤਲੀ ਸਤਲੁਜ ਦੇ ਵਹਿਣ ਵਿੱਚੋਂ,
ਫ਼ਸਲਾਂ ਕੋਦਰਾ ਮੁੱਖ ਜਵਾਰ ਲੋਕੋ।
ਹੁੰਦਾ ਬਾਜਰਾ ਮਾਂਹ ਤੇ ਮੋਠ ਦਾਲਾਂ,
ਮੂੰਗੀ ਮਸਰੀ ਚਣੇ ਆਹਾਰ ਲੋਕੋ।
ਮੂੰਗਫ਼ਲੀ ਕਪਾਹ ਕਮਾਦ ਹੁੰਦੇ,
ਹਰ-ਹਰ ਮੱਕੀ ਤੇ ਤਿਲ ਆਪਾਰ ਲੋਕੋ।
ਸਰ੍ਹੋਂ ਖਿੜ੍ਹੇ ਜਦ ਖੇਤਾਂ 'ਚੋਂ ਮਹਿਕ ਉੱਠੇ,
ਮਹੀਨੇ ਫੱਗਣ ਦੇ ਆਏ ਬਹਾਰ ਲੋਕੋ।
ਮੁੱਖ ਸਾਧਨ ਸੰਚਾਈ ਬਰਸਾਤ ਹੀ ਸੀ,
ਜਾਂ ਫਿਰ ਖੂਹ ਤੋਂ ਪਾਣੀ ਦੀ ਧਾਰ ਲੋਕੋ।
ਕਾਹੀਂ ਸਰਕੜਾ ਬਰੂ ਤੇ ਥੋਹਰ ਕਿੱਕਰ,
ਬੇਰੀ ਟਾਹਲੀਆਂ ਪਿੱਪਲ ਭਰਮਾਰ ਲੋਕੋ।
ਅੰਬ ਜਾਮਣ ਜਮੋਆ ਖਜੂਰ ਪਿਲਕਣ,
ਪੇੜ ਬੋਹੜ ਦੇ ਸਨ ਛਾਂ ਦਾਰ ਲੋਕੋ।
ਡੰਗਰ ਬੱਛੇ ਚਰਾਂਦਾਂ ਸਨ ਖੁੱਲ੍ਹੀਆਂ ਜੀ,
ਜਮਨਾ ਵਾਂਗ ਵਹੇ ਦੁੱਧ ਦੀ ਧਾਰ ਲੋਕੋ।
ਦੁੱਧ ਦਹੀਂ ਘੀ ਮੱਖਣ ਖੁਰਾਕ ਮੁੱਖ ਸਨ,
ਪੀਣ ਅਧਰਿੜਕਾ ਧਾਰਾਂ ਜੀ ਮਾਰ ਲੋਕੋ।
ਸਾਗ ਸਰੋਂ ਦਾ ਮੱਕੀ ਦੀ ਸਿਆਲ ਰੋਟੀ,
ਗੰਢਾ ਮਿਰਚ ਤੇ ਮੱਖਣ ਆਚਾਰ ਲੋਕੋ।
ਢਾਹਾ ਖੇਤਰ ਕਿਨਾਰਾ ਸਤਲੁਜ ਦਾ ਜੋ,
ਜਾਣੇ ਏਸ ਨੂੰ ਕੁੱਲ ਸੰਸਾਰ ਲੋਕੋ।
'ਸੰਤ ਸਿੰਘਾ' ਗੁਰੂ ਚਰਨਾਂ ਦੀ ਛੋਹ ਪਾ ਕੇ,

ਧਰਤੀ ਹੋ ਗਈ ਇਹ ਪੂਜਣ ਹਾਰ ਲੋਕੋ।

**(ਦੋਹਿਰਾ)**

ਉੱਚੇ ਟਿੱਬੇ ਰੇਤ ਦੇ, ਦੇਣ ਸੁਨਹਿਰੀ ਭਾਅ।
ਬਰੂ ਕਾਹੀਂ ਤੇ ਸਰਕੜਾ, ਵਿੱਚ ਚਰਾਂਦੀ ਘਾਹ।

ਪਾਣੀ ਵਹਿੰਦਾ ਸੇਮ ਦਾ, ਬੁੱਢਾ ਨਾਲਾ ਕੂਲ੍ਹ।
ਉੱਚੇ ਰੁੱਖ ਖਜੂਰ ਦੇ, ਰਹੇ ਚੁਫੇਰੀਂ ਝੂਲ।

ਸਤਲੁਜ ਠਾਠਾਂ ਮਾਰਦਾ, ਉੱਤਰ ਬੰਨੇ ਨੀਰ।
ਮਨਮੋਹਕ ਇਸ ਧਰਤ ਦੀ, ਸਿਰਜੇ ਜੋ ਤਸਵੀਰ।

ਮਾਛੀਵਾੜੇ ਧਰਤ ਦਾ, ਹੈ ਆਪਣਾ ਇਤਿਹਾਸ।
ਦਰਦ ਕਹਾਣੀ ਏਸਦੀ, ਲੋਕੋ ਬੜੀ ਉਦਾਸ।

ਬਾਲੀ ਦੋ ਜਹਾਨ ਦਾ, ਉਹ ਪੀਰਾਂ ਦਾ ਪੀਰ।
ਪੁੱਤ ਹਿੰਦ ਲਈ ਵਾਰ ਕੇ, ਸੁੱਤਾ ਛੱਡ ਵਹੀਰ।

ਧਰਮ ਕਰਮ ਦੀ ਵਾਰਤਾ, ਹੈ ਗਹਿਰਾ ਇਤਿਹਾਸ।
ਜਦੋਂ ਲਿਖਾਵੇ ਸਤਿਗੁਰੂ, ਤਦ ਲਿਖਦਾ ਹੈ ਦਾਸ।

ਜਿਹੜੇ ਸੇਵ ਕਮਾ ਗਏ, ਕਰ ਗਏ ਭਵਜਲ ਪਾਰ।
ਕੋਟਿ ਕੋਟਿ ਇਸ ਧਰਤ ਨੂੰ, ਕਰੀਏ ਨਮਸਕਾਰ।

## ਸਰਗ ਤੀਜਾ

### (ਦੋਹਿਰਾ)

ਸਿਜਦਾ ਕਰ ਅਕਾਲ ਨੂੰ, ਅੱਗੇ ਤੋਰਾਂ ਬਾਤ।
ਕਰੇ ਰਹਿਮਤਾਂ ਸਤਿਗੁਰੂ, ਬਖਸ਼ੇ ਸ਼ਬਦ ਸੁਗਾਤ।

### (ਬੈਂਤ)

ਬਾਲ ਵਰੇਸ ਹੈ ਖੇਡਣ ਦੀ ਰੁੱਤ ਹੁੰਦੀ,
ਹੁੰਦਾ ਬੁੱਧ ਵਵੇਕ ਉਭਾਰ ਲੋਕੋ।
ਬੱਚਾ ਖੇਡਦਾ ਕੁੱਦਦਾ ਸਾਥੀਆਂ ਸੰਗ,
ਹੁੰਦੇ ਖੇਡਣ ਦੇ ਦਿਨ ਨੇ ਚਾਰ ਲੋਕੋ।
ਕਰੇ ਤੋਤਲੀ ਜਦੋਂ ਜ਼ੁਬਾਨ ਗੱਲਾਂ,
ਮੋਹ ਲੈਂਦਾ ਹੈ ਦਿਲ ਸੰਗ ਪਿਆਰ ਲੋਕੋ।
ਬੱਚੇ ਸੱਚ ਨੇ ਰੱਬ ਦਾ ਰੂਪ ਹੁੰਦੇ,
ਮੈਂ ਨਾ ਆਖਦਾ ਕਹੇ ਸੰਸਾਰ ਲੋਕੋ।

ਕਰਮ ਸਾਧਨਾ ਹੁੰਦੀ ਹੈ ਮਾਪਿਆਂ ਦੀ,
ਬੱਚਾ ਪਾਵੇ ਸੰਸਕਾਰ ਪਰਵਾਰ ਪਾਸੋਂ।
ਖੇਡਾਂ ਖੇਡਦਾ ਬਚਪਨ ਜੋ ਮਨ ਭਾਵੇ,
ਮਾਪੇ ਭਾਈਆਂ ਅਤੇ ਘਰੇ ਵਿਹਾਰ ਪਾਸੋਂ,
ਬਾਲ ਬੁੱਧੀ ਵਵੇਕ ਵਿੱਚ ਹੋਏ ਵਾਧਾ,
ਰਹਿਣ ਬਹਿਣ ਤੇ ਸਹਿਣ ਸੰਸਾਰ ਪਾਸੋਂ।
ਜੀਵਨ ਜਾਂਚ ਵਿਕਾਸ ਵਿੱਚ ਹੱਥ ਮਾਂ ਦਾ,
ਕਰਮ ਪਾਉਂਦਾ ਹੈ ਪਿਤਾ ਦੀ ਮਾਰ ਪਾਸੋਂ।
ਖੇਡਾਂ ਖੁੱਦੋ ਤੇ ਰੰਗ ਪਟੋਲਿਆਂ ਦੇ,
ਉਪਜਣ ਰੰਗ ਜੋ ਰੰਗ ਸੰਸਾਰ ਪਾਸੋਂ।
ਜੀਵਨ ਜਾਂਚ ਹੈ ਸਾਧਨਾ ਮਾਪਿਆਂ ਦੀ,
ਧਰਮ ਕਰਮ ਸਭ ਪ੍ਰੀਤ ਸਤਿਕਾਰ ਪਾਸੋਂ।

ਹੁੰਦੀ ਜਿੱਦ ਸ਼ਰਾਰਤ ਜੜ੍ਹ ਘੂਰ ਦੀ ਹੈ,
ਮੈਂ ਨਾ ਆਖਦਾ ਪੁੱਛੋ ਨਰ ਨਾਰ ਪਾਸੋਂ।
'ਸੰਤ ਸਿੰਘਾ' ਸਭ ਮਾਵਾਂ ਹੀ ਸਿਰਜ ਦੀਆਂ,
ਕਰਮ ਸਾਧਨਾ ਪ੍ਰੀਤ ਵਿਹਾਰ ਪਾਸੋਂ।

ਮਾਵਾਂ ਹੱਥ ਭਵਿੱਖ ਹੈ ਬੱਚਿਆਂ ਦਾ,
ਮਾਵਾਂ ਆਪ ਭਵਿੱਖ ਸੰਵਾਰ ਦੀਆਂ।
ਮਾਵਾਂ ਸਿਰਜਣਾ ਕਰਨ ਸਮਾਜ ਦੀ ਜੀ,
ਮਾਵਾਂ ਬੁੱਧ ਵਵੇਕ ਉਭਾਰ ਦੀਆਂ।
ਮਾਵਾਂ ਬੱਚਿਆਂ ਦੇ ਸਿਰਜਣ ਸੰਸਕਾਰ ਲੋਕੋ,
ਮਾਵਾਂ ਲਾ ਸੀਨੇ ਦਿਲ ਠਾਰ ਦੀਆਂ।
ਮਾਵਾਂ ਪਹਿਲਾ ਗੁਰੂ ਨੇ ਬੱਚਿਆਂ ਦਾ,
ਮਾਵਾਂ ਰੂਪ ਨੇ ਪਰਬਦਗਾਰ ਦੀਆਂ।
ਬਾਬਲ ਜ਼ਿੰਦਗੀ ਕਰਮ ਦਾ ਹੋਏ ਦਾਤਾ,
ਦੇਂਦਾ ਬੱਚਿਆਂ ਤਾਈਂ ਪਿਆਰ ਲੋਕੋ।
ਬਾਬਲ ਆਖਦੇ ਪਾਲਣਹਾਰ ਤਾਈਂ,
ਪਿਤਾ ਆਖਦਾ ਬਾਬਲ ਸੰਸਾਰ ਲੋਕੋ।
ਪਿਤਾ ਸਿਰਜਣਾ ਕਰਮ ਦੀ ਕਰੇ ਜੱਗ 'ਤੇ,
ਪਿਤਾ ਕੰਧੇ ਨੇ ਸਭੇ ਹੀ ਭਾਰ ਲੋਕੋ।
ਪਿਤਾ ਸਦਾ ਤਰੱਕੀ ਹੀ ਲੋਚਦਾ ਹੈ,
ਸੋਚ ਰੱਖਦਾ ਸਦਾ ਉਭਾਰ ਲੋਕੋ।
ਪਿਤਾ ਨਾਉਂ ਹੈ ਕਰਮ ਤੇ ਸਾਧਨਾ ਦਾ,
ਪਿਤਾ ਹੁੰਦਾ ਹੈ ਮੁਖੀ ਪਰਵਾਰ ਲੋਕੋ।
ਜੰਨਤ ਮਾਂ ਦਿਆਂ ਚਰਨਾਂ ਸੰਸਾਰ ਆਖੇ,
ਪਿਤਾ ਰੱਬ ਦਾ ਰੂਪ ਅਪਾਰ ਲੋਕੋ।
'ਸੰਤ ਸਿੰਘਾ' ਪਿਉ ਆਪ ਕਰਤਾਰ ਹੁੰਦੈ,
ਕਦੇ ਦੇਖਿਓ ਝਾਤੀ ਮਾਰ ਲੋਕੋ।

ਵਰ੍ਹਾ ਪੰਜਵਾਂ ਬਾਲ ਸੀ ਉਮਰ ਗੁਰ ਦੀ,
ਕੀਤਾ ਮੰਗਣਾ ਕਰਨ ਵਿਹਾਰ ਮਾਪੇ।
ਚੋਇਆ ਲਾਗਣਾ ਆਣ ਸੀ ਤੇਲ ਦੇਹਲੀ,
ਕਰਨ ਚਾਵਾਂ ਨਾਲ ਸ਼ਗਨ ਮਲਾਰ ਮਾਪੇ।
ਮਾਪੇ ਲੋਚਦੇ ਖੁਸ਼ੀ ਨੇ ਬੱਚਿਆਂ ਦੀ,
ਕਰਦੇ ਬੱਚਿਆਂ ਲਈ ਨੇ ਕਾਰ ਮਾਪੇ।
ਮਾਪੇ ਫੁੱਲੇ ਨਾ ਦੇਖ ਸਮਾਉਂਦੇ ਨੇ,
ਹੁੰਦੇ ਬੱਚਿਆਂ ਦੇਖ ਉਡਾਰ ਮਾਪੇ।
ਚਾਅ ਚੜ੍ਹ ਜਾਏ ਦੇਖ ਕੇ ਬੱਚਿਆਂ ਨੂੰ,
ਹੁੰਦੇ ਦੇਖ ਨੇ ਪੱਬਾਂ ਭਾਰ ਮਾਪੇ।
ਖ਼ੁਦ ਤਪਦੇ ਥਲਾਂ ਵਿੱਚ ਭੁੱਜ ਸਕਦੇ,
ਦਰਦ ਬੱਚਿਆਂ ਦਾ ਨਾ ਸਕਣ ਸਹਾਰ ਮਾਪੇ।
'ਸੰਤ ਸਿੰਘਾ' ਨਾ ਦੇ ਸਕੇ ਦੇਣ ਕੋਈ,
ਦੇਣ ਬੱਚਿਆਂ ਲਈ ਜਿੰਦੜੀ ਵਾਰ ਮਾਪੇ।

## (ਕਬਿੱਤ)

ਮਾਤਾ ਸਦਾ ਕੌਰ ਦਿੱਤੇ, ਸਿੱਖੀ ਦੇ ਸਿਧਾਂਤ ਗੁਰਾਂ,
ਮਨ 'ਚ ਜਗਾਈ ਜੋਤ, ਗੁਰਾਂ ਦੇ ਹੈ ਨਾਮ ਦੀ।
ਕਰਨੀ ਕਮਾਈ ਬੰਦਾ, ਕਰੇ ਹੱਕ ਸੱਚ ਵਾਲੀ,
ਬਿਨ ਸਿਮਰਨ ਇਹ, ਜੂਨ ਕਿਸ ਕਾਮ ਦੀ।
ਮੜ੍ਹੀਆਂ ਮਸਾਣੀ ਪੂਜਾ, ਮਨ ਦੇ ਭਰਮ ਸਾਰੇ,
ਸਭੇ ਨੇ ਪਖੰਡ ਆਏ, ਸਮਝ ਨਾ ਆਮ ਦੀ।
ਰਹੇ ਪਰੇਸ਼ਾਨ ਮਨ, ਬਿਨਾ ਲੋਕੋ ਸਾਧਨਾ ਦੇ,
ਮਿਲਦਾ ਸਕੂਨ ਭਜ, ਸਤਿਗੁਰ ਨਾਮ ਜੀ।

ਪਿੰਡ ਬਿਗਲੇ 'ਚ ਡੇਰਾ, ਹੈ ਸੀ ਇੱਕ ਸਾਧੂਆਂ ਦਾ,
ਜਪਦੇ ਨੇ ਨਾਮ ਦੇਂਦੇ, ਧਰਮ ਗਿਆਨ ਜੀ।
ਬੱਚਿਆਂ ਦੇ ਲਈ ਉਨ੍ਹਾਂ, ਖੋਲ੍ਹਿਆ ਸਕੂਲ ਖਾਸ,

ਪੜ੍ਹਦੇ ਗੁਰਾਂ ਦੀ ਬਾਣੀ, ਲਾ ਕੇ ਨੇ ਧਿਆਨ ਜੀ।
ਗੁਰੂ ਰੂਪ ਸਾਧੂ ਹੁੰਦੇ, ਰੰਗ ਰੰਗੇ ਸਾਧਨਾ ਦੇ,
ਕਰੇ ਗੁਰਬਾਣੀ ਦੇਖੋ, ਇਹੋ ਵਿਖਿਆਨ ਜੀ।
ਗੁਰਬਾਣੀ ਸਾਧਨਾ ਦਾ, ਹੋਵੇ ਜੇ ਗਿਆਨ ਬੰਦੇ,
ਪੜ੍ਹ ਲਿਖ ਪਾਵੇ ਬੰਦਾ, ਜੱਗ ਸਨਮਾਨ ਜੀ।

ਛੋਟੀ ਸੀ ਉਮਰ ਉਦੋਂ, ਪਾਇਆ ਗਿਆਨ ਗੁਰਾਂ,
ਕੰਠ ਕੀਤੀ ਬਾਣੀ ਪਾਏ, ਸਿੱਖੀ ਸੰਸਕਾਰ ਜੀ।
ਬਾਲ ਜੀ ਵਰੇਸ ਵਿੱਚ, ਕੀਤੀ ਗੁਰਾਂ ਸਾਧਨਾ ਹੈ,
ਸਾਫ਼ ਰਹਿਣੀ ਬਹਿਣੀ, ਜੀਵਨ ਅਧਾਰ ਜੀ।
ਬਾਣੀ ਦੇ ਸਿਧਾਂਤ ਉੱਤੇ, ਚੱਲ ਜੱਗ ਤਾਰਿਆ ਹੈ,
ਨਾਮ ਵਾਲਾ ਛੱਟਾ ਦੇ ਕੇ, ਵਿੱਚ ਸੰਸਾਰ ਜੀ।
ਬਾਣੀ ਗੁਰੂ ਰੂਪ ਬਾਣੀ, ਰੂਪ ਹੈ ਅਕਾਲ ਦਾ ਜੀ,
ਪੜ੍ਹੇ ਚਿੱਤ ਲਾ ਕੇ ਬੰਦਾ, ਬਾਣੀ ਦੇਵੇ ਤਾਰ ਜੀ।

ਸਿੱਖਿਆ ਗ੍ਰਹਿਣ ਕੀਤੀ, ਕੁਝ ਸਮਾਂ ਸਾਧੂਆਂ ਤੋਂ,
ਮਹਿਮਾ ਦਸਾਂ ਗੁਰੂਆਂ ਦੀ, 'ਕੱਠੇ ਬੈਠ ਗਾਈ ਐ।
ਨਾਨਕ ਗੋਬਿੰਦ ਰੂਪ, ਨਾਨਕ ਸਰੂਪ ਸਭੇ,
ਕੀਤੀ ਗੁਰ ਸਾਧਨਾ ਦੀ, ਸੰਤਾਂ ਵਡਿਆਈ ਐ।
ਨਾਮ ਵਾਲੀ ਰਸਨਾ 'ਤੇ, ਚੜ੍ਹਿਆ ਮਜੀਠ ਰੰਗ,
ਕੀਤੀ ਮਾਤਾ ਘਾਲਨਾ ਦੀ, ਸੰਤਾਂ ਭਰਪਾਈ ਐ।
'ਸੰਤ ਸਿੰਘਾ' ਸੱਤਵਾਂ ਸੀ, ਵਰ੍ਹਾ ਜੀ ਵਰੇਸ ਬਾਲ,
ਮਾਪਿਆਂ ਨੇ ਸ਼ਾਦੀ ਜਦੋਂ, ਗੁਰਾਂ ਦੀ ਰਚਾਈ ਐ।

### (ਕਾਫ਼ੀ ਛੰਦ)

ਸੱਤ ਵਰ੍ਹਿਆਂ ਦੀ ਉਮਰ ਜਦੋਂ ਸੀ,
ਮਾਪਿਆਂ ਕਾਜ ਰਚਾਇਆ......
ਜੱਸਾ ਸਿੰਘ ਘਰ ਰੌਣਕ ਹੋਈ,
ਕੁੜਮ ਕਬੀਲਾ ਆਇਆ......
ਬੁੱਧ ਸਿੰਘ ਜੀ ਵੀਰ ਗੁਰਾਂ ਦੇ,
ਕੀ ਕਰੀਏ ਵਡਿਆਈ......
ਬਣ ਸਰਵਾਲਾ ਉਨ੍ਹਾਂ ਗੁਰਾਂ ਦਾ,
ਹੈ ਸੀ ਰੀਤ ਨਿਭਾਈ......
ਪਿੰਡ ਧਰੌੜੋਂ ਗਿਆਨ ਸਿੰਘ ਦੀ,
ਧੀ ਮਾਂ ਜੱਸਾਂ ਰਾਣੀ......
ਨਾਮਧਾਰੀ ਗੁਰੂ ਪੰਥ ਦੀ ਮਾਤਾ,
ਦੱਸਾਂ ਖੋਲ੍ਹ ਕਹਾਣੀ......
ਚਾਚੇ, ਚਾਚੀਆਂ, ਤਾਏ ਤਾਈਆਂ,
ਫੁੱਫੜ, ਮਾਸੜ, ਮਾਮੇ, ਮਾਮੀਆਂ ਆਈਆਂ......
ਮੇਲ ਨਾਨਕੇ ਵਿਹੜੇ ਦੇ ਵਿੱਚ,
ਖੂਬ ਧਮਾਲਾਂ ਪਾਈਆਂ......
ਗੀਤ, ਸੰਗੀਤ, ਸਿੱਠਣੀਆਂ, ਘੋੜੀ,
ਛੰਦ ਪਰਾਗੇ ਗਾਏ......
ਜੱਸਾ ਸਿੰਘ ਘਰ ਦੇਣ ਵਧਾਈਆਂ,
ਲੋਕ ਪਿੰਡ ਦੇ ਆਏ......
ਸ਼ਗਨ ਮਨਾਏ ਸਾਰਿਆਂ ਰਲ ਕੇ,
ਟੱਬਰ ਚਾਚੀਆਂ ਤਾਈਆਂ......
ਉੱਤਮ ਕੌਰ, ਮਾਨ ਕੌਰ ਭੈਣਾਂ,
ਸਿਹਰਾ ਗੁੰਦ ਲਿਆਈਆਂ......
ਬੰਨ੍ਹਿਆਂ ਸਿਹਰਾ ਭੈਣਾਂ ਨੇ ਸਿਰ,
ਕਲਗੀ ਵੀਰ ਸਜਾਈ......
ਰਾਜ ਕੁੰਵਰ ਬਣੇ ਜਦ ਸਾਹਿਬ,

ਕੀ ਕਰੀਏ ਵਡਿਆਈ......
ਅਗਨ ਦੁਆਲੇ ਗੁਰ ਮਾਤਾ ਸੰਗ,
ਲਈਆਂ ਸੀ ਗੁਰ ਲਾਵਾਂ......
ਗੀਤ ਸ਼ਗਨਾਂ ਦੇ ਰਲ ਮਿਲ ਗਾਏ,
ਕੁੜੀਆਂ ਬੁੜ੍ਹੀਆਂ ਮਾਵਾਂ......

ਮਾਂ ਜੱਸਾਂ ਜਦ ਪੈਰ ਧਰੇ ਘਰ,
ਮਾਤਾ ਸ਼ਗਨ ਮਨਾਏ......
ਕਲਗੀਆਂ ਵਾਲੇ ਰਹਿਮਤ ਕੀਤੀ,
ਜੀਵਨ ਪੰਧ ਰੁਸ਼ਨਾਏ......
ਮਾਂ ਸਦਾ ਕੌਰ ਵਾਰ ਸਿਰਾਂ ਤੋਂ,
ਪੀਤਾ ਹੈ ਸੀ ਪਾਣੀ......
ਪੈਰ ਘਰਾਂ ਜਦ ਪਾਏ ਹੈ ਸਨ,
ਮਾਤਾ ਜੱਸਾਂ ਰਾਣੀ......
ਰਸਮ ਗੋਤ ਕਨਾਲਾ ਕੀਤਾ,
ਰੀਤ ਰਿਵਾਜ਼ ਨੇ ਸਾਰੇ......
ਮਾਂ ਸਦਾ ਕੌਰ ਦਏ ਅਸੀਸਾਂ,
ਮੈਂ ਜਾਵਾਂ ਬਲਿਹਾਰੇ......
ਪਿੰਡ ਵਿੱਚ ਭੇਲੀ ਲੱਡੂ ਵੰਡੇ,
ਲਾਗੀਆਂ ਕੁੜੀਆਂ ਰਲ਼ ਕੇ......
ਕੁੜਮ ਕਬੀਲਾ ਛਟੀਆਂ ਖੇਡੂ,
ਉੱਠ ਸਵੇਰੇ ਭਲਕੇ......

ਹੁਣ ਗੁਰੂ ਜੀ ਨਾਲ ਪਿਤਾ ਦੇ,
ਹੈ ਸਨ ਹੱਥ ਵਟਾਉਂਦੇ......
ਹਲ਼ ਪੰਜਾਲੀ ਮੰਜਾ ਪੀੜ੍ਹੀ,
ਸਲ੍ਹ ਪਾਵਿਆਂ ਪਾਉਂਦੇ......
ਹੱਥੀਂ ਕਿਰਤ ਨਾਮ ਦੀ ਰਸਨਾ,

ਗੁਰਬਾਣੀ ਸਮਝਾਵੇ......
ਜੋ ਪੜ੍ਹਦਾ ਮਨ ਚਿੱਤ ਲਾ ਬਾਣੀ,
ਭਵ ਸਾਗਰ ਤਰ ਜਾਵੇ......
ਹੱਥੀਂ ਕਿਰਤ ਤੇ ਨਾਮ ਧਿਆਉਣਾ,
ਵਿਰਲੇ ਹਿੱਸੇ ਆਵੇ......
ਜਿਸ ਸਿਰ ਹੋਵੇ ਮਿਹਰ ਸਾਈਂ ਦੀ,
ਉਹੀਓ ਨਾਮ ਜਪਾਵੇ......
ਡੰਗਰ ਬੱਛਾ ਚਾਰਨ ਜਾਂਦੇ,
ਸੰਗ ਮਿੱਤਰਾਂ ਦੀ ਢਾਣੀ......
ਕਿਰਤ ਸਮਰਪਤ ਜੀਵਨ ਗੁਰ ਦਾ,
ਦੱਸਾਂ ਖੋਲ੍ਹ ਕਹਾਣੀ......
ਹੱਥ ਫੜ੍ਹ ਮੁੰਨਾ ਖੇਤੀ ਕੀਤੀ,
ਕਰੀ ਸਰੀਰ ਕਮਾਈ......
ਗੁਰੂ ਨਾਨਕ ਦੇ ਮਾਰਗ ਚੱਲ ਕੇ,
ਹੈ ਜੱਗ ਸ਼ੋਹਰਤ ਪਾਈ......

ਚੜ੍ਹੀ ਵਰੇਸ ਜਵਾਨੀ ਹੈ ਸੀ,
ਜੋਬਨ ਰੰਗ ਦਿਖਾਇਆ......
ਚਿਹਰੇ ਉੱਤੇ ਨੂਰ ਝਲਕਦਾ,
ਜਿਉਂ ਸੂਰਜ ਚੜ੍ਹ ਆਇਆ......
ਦਿੱਖ ਦਰਸ਼ਨੀ ਹੱਸਦਾ ਮੁੱਖੜਾ,
ਹਰ ਇੱਕ ਮਨ ਨੂੰ ਭਾਵੇ......
ਜੋ ਕੋਈ ਤੱਕਦਾ ਕਰਦਾ ਦਰਸ਼ਨ,
ਤੱਕਦਾ ਹੀ ਰਹਿ ਜਾਵੇ......
ਕਾਬਲ ਸਿੰਘ ਭਣਵਈਏ ਗੁਰ ਦੇ,
ਭੈਣੀ ਫੇਰਾ ਪਾਇਆ......
ਕੱਦ ਕਾਠ ਉਹ ਦੇਖ ਗੁਰਾਂ ਦੇ,
ਫੁੱਲਿਆ ਨਹੀਂ ਸਮਾਇਆ......

ਸਿੱਖ ਰਾਜ ਦਰਬਾਰੇ ਹੈ ਸੀ,
ਜਮਾਂਦਾਰ ਉਹ ਭਾਈ......
ਰੁਤਬਾ ਇਹ ਇੱਕ ਹੈ ਫੌਜ ਦਾ,
ਦੱਸਾਂ ਖੋਲ੍ਹ ਸਚਾਈ......
ਬੈਠ ਮਾਪਿਆਂ ਸੰਗ ਫਿਰ ਉਸਨੇ,
ਹੈ ਸੀ ਗੱਲ ਚਲਾਈ......
ਕਿਉਂ ਨਾ ਸਿੱਖ ਫੌਜ ਵਿੱਚ ਭਰਤੀ,
ਹੋਵਣ ਮੇਰੇ ਭਾਈ......
ਲੈ ਆਗਿਆ ਮਾਪਿਆਂ ਕੋਲੋਂ
ਸ਼ਹਿਰ ਲਾਹੌਰ ਨੇ ਆਏ......
ਕੁੰਵਰ ਨੌਨਿਹਾਲ ਦੀ ਪਲਟਨ,
ਭਰਤੀ ਆਪ ਕਰਾਏ......

*************************

## ਸਰਗ ਚੌਥਾ

### (ਦੋਹਿਰਾ)

ਸ਼ਾਦੀ ਕੁੰਵਰ ਨਿਹਾਲ ਦੀ, ਸਜਿਆ ਸ਼ਹਿਰ ਲਾਹੌਰ।
ਜੁੜੀਆਂ ਸ਼ਾਹੀ ਮਹਿਫ਼ਲਾਂ, ਚਾਰ ਚੁਫੇਰੀਂ ਔਰ।

ਭੰਡ ਮਰਾਸੀ ਨਕਲੀਏ, ਢਾਡੀ ਸੋਹਲੇ ਗਾਉਣ।
ਵਾਰਾਂ ਗਾਓਣ ਕਵੀਸ਼ਰੀ, ਉੱਚੀ ਕਰ ਕਰ ਧੌਣ।

ਬਾਜੇ ਢੋਲ ਸਰੰਗੀਆਂ, ਗੂੰਜ ਰਹੇ ਸਨ ਨਾਦ।
ਸ਼ਾਦੀ ਨੌਨਿਹਾਲ ਦੀ, ਲੋਕ ਕਰਨਗੇ ਯਾਦ।

ਪੈਂਦੇ ਗਿੱਧੇ ਭੰਗੜੇ, ਰਾਤਾਂ ਜਿਵੇਂ ਸਵੇਰ।
ਅਤਰ ਫਲੇਲ ਸੁਗੰਧੀਆਂ, ਦਿੱਤੀ ਮਹਿਕ ਖਲੇਰ।

ਰਾਜੇ ਰਾਣੇ ਮੁਲਕ ਦੇ, ਆਏ ਘੱਤ ਵਹੀਰ।
ਸਿਰ ਸਹਾਉਣ ਕਲਗੀਆਂ. ਬਗਲਾਂ ਵਿੱਚ ਸ਼ਮਸ਼ੀਰ।

ਵੱਖੋ ਵੱਖ ਬੋਲੀਆਂ, ਭਾਂਤ ਭਾਂਤ ਦੇ ਰਾਗ।
ਸਾਰੇ ਸ਼ਹਿਰ ਲਾਹੌਰ 'ਚ, ਘੀ ਦੇ ਜਗਣ ਚਿਰਾਗ਼।

### (ਬੈਂਤ)

ਸ਼ਾਦੀ ਕੁੰਵਰ ਨਿਹਾਲ ਦੀ ਹੋਈ ਜਿੱਦਾਂ,
ਹੋਈ ਹੋਰ ਨਾ ਕੋਈ ਜਹਾਨ ਅੰਦਰ।
ਸੱਤ ਸਾਗਰਾਂ ਪਾਰ ਵੀ ਹੋਣ ਗੱਲਾਂ,
ਅਰਬ ਦੇਸ਼ ਤੇ ਇੰਗਲਿਸ਼ਤਾਨ ਅੰਦਰ।
ਪੰਜ ਆਬ ਦੇ ਆਬ ਦੀ ਸ਼ਾਨ ਉੱਚੀ,
ਸੀਨਾ ਤਣ ਜਾਏ ਸੁਣ ਕੇ ਮਾਣ ਅੰਦਰ।

ਸਾਰੇ ਸ਼ਹਿਰ ਲਾਹੌਰ ਵਿੱਚ ਦੀਪ ਮਾਲ਼ਾ,
ਮਹਿਲ, ਮਾੜੀਆਂ, ਘਰੀਂ ਮਕਾਨ ਅੰਦਰ।
ਢੁੱਕੇ ਦੇਸ਼ ਵਿਦੇਸ਼ ਤੋਂ ਲੋਕ ਜਿਹੜੇ,
ਕਸਰ ਰਹੀ ਨਾ ਕੋਈ ਸਨਮਾਨ ਅੰਦਰ।
ਕਵੀ, ਢਾਡੀ ਕਵੀਸ਼ਰ ਭੱਟ ਗਾਇਕ,
ਉਪਮਾ ਗਾ ਰਹੇ ਭਰੇ ਦੀਵਾਨ ਅੰਦਰ।
ਫ਼ਲ ਮੇਵੇ ਮਠਿਆਈਆਂ ਦੀ ਤੋਟ ਹੈ ਨਾ,
ਛੱਤੀ ਭੋਜ ਪਦਾਰਥ ਪਕਵਾਨ ਅੰਦਰ।
ਆਏ ਡੂਮ ਮਰਾਸੀ ਤੇ ਨਕਲੀਏ ਜੀ,
ਗਾਉਣ ਪਾਣੀ ਦੇ ਏਸ ਰੁਝਾਨ ਅੰਦਰ।
ਰਾਜਾਸ਼ਾਹੀ ਕਬੀਲੇ ਸਰਦਾਰ ਯੋਧੇ,
ਦੱਸਾਂ ਹੋਰ ਕੀ ਖੋਲ੍ਹ ਵਿਖਿਆਨ ਅੰਦਰ।
ਸ਼ਿਰਕਤ ਕੀਤੀ ਅੰਗਰੇਜ਼ ਕਮਾਂਡਰਾਂ ਨੇ,
ਗਵਰਨਰ ਹਿੰਦ ਦੇ ਸ਼ਾਹੀ ਸਥਾਨ ਅੰਦਰ।
ਖੁਸਰੇ ਦੇਣ ਵਧਾਈਆਂ ਦਰਬਾਰ ਪਹੁੰਚੇ,
ਖੌਰੂ ਪਾ ਰਹੇ ਖ਼ੂਬ ਘਮਸਾਨ ਅੰਦਰ।
ਸ਼ਾਦੀ ਕੁੰਵਰ ਨਿਹਾਲ ਦੀ ਹੋਈ ਜਿੱਦਾਂ,
ਹੋਈ ਹੋਰ ਨਾ ਕੋਈ ਜਹਾਨ ਅੰਦਰ।

ਕੋਠਾ ਕੰਜਰੀ ਮਹਿਫ਼ਲਾਂ ਮੈਖ਼ਾਨਾ,
ਹੁੰਦੇ ਮੁਖਬਰੀ ਦੇ ਅਧਾਰ ਲੋਕੋ।
ਜੂਏਬਾਜ਼ ਕੀ ਇੱਜ਼ਤ ਦੀ ਸਾਰ ਜਾਣੇ,
ਇੱਜ਼ਤ ਵੇਚਦੇ ਸ਼ਰੇ-ਬਾਜ਼ਾਰ ਲੋਕੋ।
ਭਾਈਆਂ ਵਰਗਾ ਸਾਕ ਨਾ ਹੋਰ ਜੱਗ 'ਤੇ,
ਹੋਵੇ ਦਿਲਾਂ 'ਚ ਜੇ ਨਾ ਖ਼ਾਰ ਲੋਕੋ।
ਲੋਕ ਗੀਤ ਸਮਾਜ ਦੀ ਸਿਰਜਣਾ ਵਿੱਚ,
ਰੰਗ ਭਰਦੇ ਨੇ ਬੇਸ਼ੁਮਾਰ ਲੋਕੋ।
ਉਸ ਮਰਦ ਦਾ ਜੱਗ 'ਤੇ ਕੀ ਜੀਣਾ,

ਜੀਹਦੇ ਘਰੇ ਹੈ ਨਾਰ ਬਦਕਾਰ ਲੋਕੋ।
ਮਾਂ ਤੋਂ ਉੱਚਾ ਨਾ ਜੱਗ ’ਤੇ ਕੋਈ ਰਿਸ਼ਤਾ,
ਰਿਸ਼ਤੇ ਭਾਵੇਂ ਸੰਸਾਰ ਹਜ਼ਾਰ ਲੋਕੋ।
ਪਿਤਾ ਜਨਮ ਤੇ ਕਰਮ ਦਾ ਹੋਏ ਦਾਤਾ,
ਮੈਂ ਨਾ ਆਖਦਾ ਕਹੇ ਸੰਸਾਰ ਲੋਕੋ।
ਕਾਮ ਕਰੋਧ ਮੋਹ ਲੋਭ ਹੰਕਾਰ ਪੰਜੇ,
ਪੈਦਾ ਕਰਦੇ ਨੇ ਮਨ ਵਕਾਰ ਲੋਕੋ।
ਸਾਹਿਤ ਸਾਧਨਾ ਜੀਵਨ ਗਿਆਨ ਜੋਤੀ,
ਕਰੇ ਮਨ ਵਿੱਚ ਗਿਆਨ ਪਸਾਰ ਲੋਕੋ।
ਸਾਹਿਤ ਸਿਰਜਣਾ ਸ਼ੀਸ਼ਾ ਸਮਾਜ ਦਾ ਹੈ,
ਦੇਂਦੀ ਕਲਮ ਹੈ ਏਸ ਉਭਾਰ ਲੋਕੋ।
ਬਿਨਾ ਸਬਰ ਨਾ ਮਿਲੇ ਸਕੂਨ ਮਨ ਨੂੰ,
ਭਾਵੇਂ ਮਾਇਆ ਦੇ ਹੋਣ ਅੰਬਾਰ ਲੋਕੋ।
ਸ਼ਹਿਣ ਸ਼ਕਤੀ ਸਲੀਕਾ ਜ਼ੁਬਾਨ ਮਿੱਠੀ,
ਦੇਵੇ ਬੰਦੇ ਦੀ ਬੇੜੀ ਇਹ ਤਾਰ ਲੋਕੋ।
‘ਸੰਤ ਸਿੰਘਾ’ ਦੋਖੀ ਸਮਾਜ ਦੇ ਜੋ,
ਮੁਲਕ ਕੌਮ ਦੇ ਹੋਣ ਗ਼ਦਾਰ ਲੋਕੋ।

**(ਦਵੱਈਆ ਛੰਦ)**

ਕਰਨ ਇਸ਼ਨਾਨਾਂ ਉੱਠ ਸਵੇਰੇ, ਪੁਰਖ ਜਿਨ੍ਹਾਂ ਦੇ ਭਾਈ।
ਤਿਨ ਕੇ ਵਾਰਿਸ ਨਸ਼ੇ ਗਰਸਤੇ, ਤੱਕ ਰੂਹ ਕੁਰਲਾਈ।
ਸਿਮਰਨ ਨਾਮ ਗੁਰਾਂ ਦੀ ਬਾਣੀ, ਸਭ ਨੇ ਮਨੋ ਵਿਸਾਰੇ।
ਪੀਣ ਸ਼ਰਾਬਾਂ ਦੇਖਣ ਮੁਜਰੇ, ਬਹਿ ਕੰਜਰਾਂ ਦੁਆਰੇ।

ਨਾਮ ਦੇ ਰਸੀਏ ਸਿੰਘ ਗੁਰਾਂ ਦੇ, ਨਾਲ ਉਨ੍ਹਾਂ ਦੇ ਆਏ।
ਗੁਰੂ ਸਮਰਪਤ ਬੰਦੇ ਜਿਹੜੇ, ਗੁਰਮਤ ਨੂੰ ਪਰਨਾਏ।
ਗੁਰ ਘਰ ਪ੍ਰੀਤ ਨਾਮ ਦੀ ਰਸਨਾ, ਦੇਖੋ ਰੰਗ ਦਿਖਾਵੇ।
ਭਗਤਾਂ ਦੀ ਰਜਮੈਂਟ ਦਾ ਰੁਤਬਾ, ਉਦੋਂ ਯੂਨਿਟ ਇਹ ਪਾਵੇ।

ਰਾਮ ਨਾਮ ਪੜ੍ਹ ਬਾਣੀ ਰਸਨਾ, ਹੈ ਗੁਰ ਸ਼ਬਦ ਉਚਾਰੇ।
ਰਾਜ ਭਾਗ ਹੈ ਨਹੀਂ ਸਲਾਮਤ, ਸੁਣ ਰੇ ਮੀਤ ਪਿਆਰੇ।
ਸਮਾਂ ਦੂਰ ਨਹੀਂ ਜਦ ਫਰੰਗੀ, ਏਸ ਧਰਤ 'ਤੇ ਆਊ।
ਸਿੱਖ ਰਾਜ ਪਤਨ ਨਹੀਂ ਦੂਰੀ, ਜਲਦ ਖਤਮ ਹੋ ਜਾਊ।

ਚੁਗ਼ਲਖੋਰ ਜਾ ਚੁਗਲੀ ਕੀਤੀ, ਸੀ ਦਰਬਾਰ ਬੁਲਾਇਆ।
ਭਰੇ ਦਰਬਾਰ ਫਿਰ ਗੁਰੂ ਜੀ, ਸ਼ਬਦ ਉਹੀ ਦੁਹਰਾਇਆ।
ਕਹੇ ਸ਼ਬਦ ਜਦ ਰਾਜ ਸਭਾ ਵਿਚ, ਛਾਈ ਸੁਣ ਖਾਮੋਸ਼ੀ।
ਸੁੰਨ ਹੋ ਗਏ ਸੁਣ ਦਰਬਾਰੀ, ਹੋਈ ਸੁਣ ਨਾਮੋਸ਼ੀ।

ਜਦ ਮਹਾਰਾਜ ਨਜ਼ਰ ਉਠਾ ਕੇ, ਝਾਤ ਗੁਰਾਂ ਵੱਲ ਮਾਰੀ।
ਚਿਹਰੇ ਨੂਰ ਇਲਾਹੀ ਡਿੱਠਾ, ਝਲਕੇ ਨਾਮ ਖੁਮਾਰੀ।
ਕਰ ਦਰਬਾਰੋਂ ਕੈਦ ਗੁਰਾਂ ਨੂੰ, ਉਨ੍ਹਾਂ ਜੇਲ੍ਹ ਸੀ ਪਾਇਆ।
ਕੰਬ ਗਿਆ ਸੁਣ ਮਹਾਰਾਜ ਸੀ, ਸੁਣ ਕੇ ਸੀ ਘਬਰਾਇਆ।

ਬੈਂਡ ਅੰਗਰੇਜ਼ੀ ਲੁਧਿਆਣਿਓਂ, ਉਨ੍ਹਾਂ ਉਦੋਂ ਮੰਗਾਇਆ।
ਸ਼ਹਿਰ ਲਾਹੌਰ ਛਾਉਨੀ ਅੰਦਰ, ਗਿਆ ਬੈਂਡ ਵਜਾਇਆ।
ਏਸ ਗੱਲ ਦੀ ਚਰਚਾ ਫਿਰ ਸੀ, ਵਿੱਚ ਪੰਜਾਬੇ ਹੋਈ।
ਪੜ੍ਹੀ ਕਥਾ ਜਿਸ ਸਿੱਖ ਰਾਜ ਦੀ, ਬਾਤ ਜਾਣਦਾ ਸੋਈ।

ਆਖਰ ਬਿਨ ਪੜਤਾਲ ਗੁਰਾਂ ਨੂੰ, ਉਨ੍ਹਾਂ ਰਿਹਾ ਸੀ ਕੀਤਾ।
ਹਾਉਂਕਾ ਭਰ ਮਹਾਰਾਜ ਰਹਿ ਗਿਆ, ਘੁੱਟ ਸਬਰ ਦਾ ਪੀਤਾ।
ਸਾਥੀਆਂ 'ਚ ਸਤਿਕਾਰ ਵਧ ਗਿਆ, ਬੈਠ ਹਰੀ ਜਸ ਗਾਉਂਦੇ।
ਨਾਮ ਰਸੀਏ ਗੁਰਮੁਖ ਬੰਦੇ, ਹਰਿ ਕਾ ਨਾਮ ਧਿਆਉਂਦੇ।

**(ਬੈਂਤ)**

ਜਿੰਦਾ ਕੌਮ ਦਾ ਸਦਾ ਇਤਿਹਾਸ ਹੁੰਦੈ,
ਹੁੰਦੀ ਮੁਰਦਿਆਂ ਦੀ ਨਹੀਂ ਪਛਾਣ ਲੋਕੋ।

ਜਿਹੜੇ ਜੂਝਦੇ ਪਾਉਣ ਉਹ ਮੰਜ਼ਿਲਾਂ ਨੂੰ,
ਬੁਜ਼ਦਿਲ ਖੱਟਦੇ ਕਦੋਂ ਨੇ ਮਾਣ ਲੋਕੋ।
ਸਿੱਖ ਰਾਜ ਜਰਨੈਲਾਂ ਦਾ ਖਾਸ ਰੁਤਬਾ,
ਬੰਦਾ ਇਹਤੋਂ ਨਾ ਕੋਈ ਅਨਜਾਣ ਲੋਕੋ।
ਹੁੰਦਾ ਸਿਦਕ ਇਮਾਨ ਹੈ ਜਿਨ੍ਹਾਂ ਪੱਲੇ,
ਉਹ ਹੀ ਚੜ੍ਹਨ ਇਸ ਜੱਗ ਪਰਵਾਨ ਲੋਕੋ।
ਸਿੱਖ ਰਾਜ ਬੁਨਿਆਦ ਦੇ ਥੰਮ ਸਨ ਉਹ,
ਜਿਹੜੇ ਲੜਦੇ ਸਨ ਸੀਨਾ ਤਾਣ ਲੋਕੋ।
'ਸੰਤ ਸਿੰਘਾ' ਤਵਾਰੀਖ ਗਵਾਹ ਇਸ ਦੀ,
ਐਵੇਂ ਕਰੇ ਨਾ ਜੱਗ ਗੁਣਗਾਨ ਲੋਕੋ।

************************

## ਸਰਗ ਪੰਜਵਾਂ

### (ਦੋਹਿਰਾ)

ਲਿਖਾਂ ਸਮੇਂ ਦੀ ਵਾਰਤਾ, ਲਿਖਾਂ ਸਮੇਂ ਦੇ ਰੰਗ।
ਸਾਈਂ ਸਿਰ ਜਦ ਨਾ ਰਹੇ, ਬਦਲ ਜਾਣ ਪਰਸੰਗ।

### (ਬੈਂਤ)

ਵਰ੍ਹਾ ਉਨਤਾਲੀਵਾਂ ਜੂਨ ਇਤਿਹਾਸ ਲਿਖਿਆ,
ਮਹਾਰਾਜਾ ਪਰਲੋਕ ਸਧਾਰਿਆ ਸੀ।
ਸਿੱਖ ਰਾਜ 'ਤੇ ਸ਼ੁਰੂ ਕਰੋਪ ਹੋਇਆ,
ਰੂਪ ਉਸ ਵਿਕਰਾਲ ਜੀ ਧਾਰਿਆ ਸੀ।
ਰਾਜ ਤਖਤ ਦੀ ਲਾਲਸਾ ਹੋਈ ਭਾਰੂ,
ਧਰਮ ਕਰਮ ਸਭਾਂ ਮਨੋਂ ਵਿਸਾਰਿਆ ਸੀ।
ਖ਼ੁਦ ਮਾਲੀਆਂ ਗੁਲਸ਼ਨ ਨੂੰ ਢਾਹ ਲਾਈ,
ਹੱਥੀਂ ਸਿੰਜਿਆ ਬਾਗ਼ ਲਤਾੜਿਆ ਸੀ।
ਕੀਤਾ ਹਾਸਲ ਜੋ ਖੰਡੇ ਦੀ ਧਾਰ ਉੱਤੇ,
ਹੁਸਨ ਓਸਦਾ ਏਹਾ ਵਿਗਾੜਿਆ ਸੀ।
ਵਰਕਾ ਫਾੜ ਕੇ ਸਿਦਕ ਅਸੂਲ ਵਾਲਾ,
ਰੰਗ ਸਿਰਾਂ ਸੁਆਰਥ ਦਾ ਚਾੜ੍ਹਿਆ ਸੀ।
'ਸੰਤ ਸਿੰਘਾ' ਦਿਲ ਸੱਤਾ ਦੀ ਭੁੱਖ ਜਾਗੀ,
ਵਰਕਾ ਸਿਦਕ ਅਸੂਲ ਦਾ ਫਾੜਿਆ ਸੀ।
ਸੁਲਘਦੀ ਅੱਗ ਚਿੰਗਾਰੀ ਤੋਂ ਬਣੀ ਭਾਂਬੜ,
ਖੁਦਗਰਜ਼ੀ ਨੇ ਏਸ ਉਘਾੜਿਆ ਸੀ।

ਏਸ ਦੌਰ ਦੀ ਹੋਰ ਕੀ ਗੱਲ ਦੱਸਾਂ,
ਜੀਹਨੇ ਸਭੇ ਹੀ ਕੁਛ ਪਿਛਾੜ ਦਿੱਤਾ।
ਸਿੱਖ ਰਾਜ ਦਾ ਸ਼ੁਰੂ ਸੀ ਪਤਨ ਹੋਇਆ,
ਤਾਣਾ ਬਾਣਾ ਹੀ ਸਭੇ ਵਿਗਾੜ ਦਿੱਤਾ।

ਬਖਸ਼ੇ ਲੋਭ ਨਾ ਰਾਜੇ ਵਜ਼ੀਰ ਹੈ ਸਨ,
ਘਾਟ ਕਈਆਂ ਨੂੰ ਮੌਤ ਦੇ ਚਾੜ੍ਹ ਦਿੱਤਾ।
ਦਸ਼ਾ ਰਾਜ ਦਰਬਾਰ ਦੀ ਏਹੀ ਵਿਗੜੀ,
ਵਰਕਾ ਵਫ਼ਾ ਇਮਾਨ ਦਾ ਫਾੜ ਦਿੱਤਾ।
ਮਹਿਕਾਂ ਵੰਡਦਾ ਗੁਲਸ਼ਨ ਵਿਰਾਨ ਹੋਇਆ,
ਜਾਗੇ ਲੋਭ ਨੇ ਸੂਲੀ 'ਤੇ ਚਾੜ੍ਹ ਦਿੱਤਾ।[੨]

ਅੱਗ ਸਤਾ ਸੁਆਰਥ ਦੀ ਏਹੀ ਭੜਕੀ,
ਚਾਦਰ ਵਫ਼ਾ ਦੀ ਹੋਈ ਲੀਰੋ ਲੀਰ ਲੋਕੋ।
ਸਾਂਝ ਆਪਸੀ ਦਿਲਾਂ ਦੀ ਖਤਮ ਹੋਈ,
ਆਇਆ ਸਮਾਂ ਸੀ ਅੰਤ ਅਖੀਰ ਲੋਕੋ।
ਸਿੱਖੀ ਸਿਦਕ ਅਸੂਲਾਂ ਦਾ ਘਾਣ ਹੋਇਆ,
ਜਿਹੜਾ ਸ਼ੁੱਧ ਸੀ ਗੰਗਾ ਜਿਉਂ ਨੀਰ ਲੋਕੋ।
ਕਤਲਗਾਹ ਸੀ ਰਾਜ ਦਰਬਾਰ ਬਣਿਆ,
ਪੈਂਦਾ ਸਲ੍ਹ ਕਲੇਜੇ ਚੁਭੇ ਜਿਉਂ ਤੀਰ ਲੋਕੋ।
ਖ਼ੂਨ ਹੋਇਆ ਸਫੈਦ ਸੀ 'ਸੰਤ ਸਿੰਘਾ',
ਹਰਨ ਆਪਣਿਆਂ ਕੀਤੇ ਜਦ ਚੀਰ ਲੋਕੋ।
ਬੋਲ ਜਾਪਦੇ ਕਹੇ ਮਨ ਸੱਚ ਹੋਏ,
ਕਹੇ ਸਹਿਜ ਜੋ ਸਭਾ ਫ਼ਕੀਰ (ਗੁਰੂ) ਲੋਕੋ।
ਪਿਆ ਭਾਰ ਖਜ਼ਾਨੇ ਰਹੀਆਂ ਬਰਕਤਾਂ ਨਾ,
ਮਰੀ ਅਣਖ ਸੀ ਸੁੱਤੀ ਜ਼ਮੀਰ ਲੋਕੋ।
ਹੁੰਦੇ ਨਲੂਏ ਜਿਹੇ ਵੀਰ ਤਾਂ ਸਾਂਭ ਲੈਂਦੇ,
ਸਿਦਕੀ ਸੂਰਮੇ ਸਮਾਂ ਅਖੀਰ ਲੋਕੋ।

---

[੨] ੨੭ ਜੂਨ ੧੮੩੯ ਪੂਰਨਮਾਸੀ, ਦਿਨ ਵੀਰਵਾਰ-ਦਿਹਾਂਤ ਮਹਾਰਾਜਾ ਰਣਜੀਤ ਸਿੰਘ, ਸੋਹਨ ਸਿੰਘ ਸ਼ੀਤਲ-ਪੁਸਤਕ 'ਦੁਖੀਏ ਮਾਂ ਪੁੱਤ', ਪੰਨਾ ੧੨

## (ਕਬਿੱਤ)

ਬਣਿਆਂ ਸਬੱਬ ਰੰਗ, ਸਮੇਂ ਦੇ ਨਿਆਰੇ ਦੇਖੋ,
ਵਿਧਨਾ ਜੀ ਕੇਹੀ ਉਸ, ਰਾਮ ਨੇ ਬਣਾਈ ਐ।
ਲੈਣ ਹੈ ਖਜ਼ਾਨਾ ਜਾਣਾ, ਜਿਨ੍ਹਾਂ ਨੇ ਪਿਸ਼ਾਵਰ ਤੋਂ,
ਵਿਚ ਜੀ ਡਿਉਟੀ ਉਨ੍ਹਾਂ, ਗੁਰੂ ਜੀ ਦੀ ਆਈ ਐ।
ਸਿੰਘਾਂ ਨੇ ਹੁਕਮ ਪਾ ਕੇ, ਘੋੜੇ ਨੇ ਤਿਆਰ ਕੀਤੇ,
ਕੀਤੇ ਨੇ ਕਮਰ ਕਸੇ, ਦੇਰ ਨਹੀਂ ਲਾਈ ਐ।
ਤੁਰੇ ਨੇ ਨਿਸ਼ਾਨੇ ਵੱਲ, ਘੱਤ ਕੇ ਵਹੀਰ ਸਾਰੇ,
ਵਧਦੇ ਮੰਜ਼ਿਲ ਵੱਲ, ਕੀਤੀ ਜੀ ਚੜ੍ਹਾਈ ਐ।

ਨਦੀਆਂ ਪਹਾੜ ਚੀਰ, ਕੱਸੀਆਂ ਤੇ ਖਾਲ਼ਿਆਂ ਨੂੰ,
ਰੋਹੀ ਬੀਆਬਾਨ ਜਾਣ, ਜੰਗਲ ਲਤਾੜਦੇ।
ਹਵਾ ਦੇ ਸਮਾਨ ਘੋੜੇ, ਚੀਰਦੇ ਨੇ ਰਾਹਾਂ ਤਾਈਂ,
ਸੁਣਦਾ ਖੜਾਕ ਜਾਣ, ਰਾਹਾਂ ਨੂੰ ਪਛਾੜਦੇ।
ਅਟਕ ਕਿਨਾਰੇ ਘੁੱਕ, ਹਜ਼ਰੋਂ ਸ਼ਹਿਰ ਵਸੇ,
ਪਹੁੰਚਗੀ ਹੈ ਫੌਜ ਲੈ, ਖਜ਼ਾਨਾ ਰਾਹਾਂ ਤਾੜਦੇ।
ਕੀਤਾ ਹੈ ਉਤਾਰਾ ਉਨ੍ਹਾਂ, ਹਜ਼ਰੋਂ ਕਿਲੇ 'ਚ ਜਾ ਕੇ,
ਰਾਸ ਆਏ ਕਾਰਜ ਨੇ, ਬਿਨਾਂ ਮਾਰ ਧਾੜਦੇ।

ਸੁਣਿਆਂ ਮਹਾਤਮਾ ਹੈ, ਉਨ੍ਹਾਂ ਜੀ ਬਾਲਕ ਸਿੰਘ,
ਸੰਤ ਪਰਉਪਕਾਰੀ, ਕਹਿੰਦੇ ਰੱਬੀ ਨੂਰ ਹੈ।
ਮਨ ਵਿੱਚ ਤਾਂਘ ਜਾਗੀ, ਕਰੀਏ ਦੀਦਾਰ ਚੱਲ,
ਉਪਮਾ ਹੈ ਚੌਹੀਂ ਪਾਸੀਂ, ਨਾਮ ਮਸ਼ਹੂਰ ਹੈ।
ਬਿਨਾਂ ਜੀ ਸਬੱਬ ਲੋਕੋ, ਹੋਣ ਨਾ ਦੀਦਾਰੇ ਦੇਖੋ,
ਪਤਾ ਨਹੀਂ ਜ਼ਿੰਦਗੀ ਦਾ, ਕਿੰਨਾ ਬਾਕੀ ਪੂਰ ਹੈ।
ਕਰੀਏ ਦੀਦਾਰ ਚੱਲ, ਮਾਣੀਏ ਸੰਗਤ ਬੈਠ,
ਪੈਂਦਾ ਸਦਾ ਪ੍ਰੀਤ ਦੀਆਂ, ਸਧਰਾਂ ਨੂੰ ਬੂਰ ਹੈ।

ਤੁਰੇ ਵੱਲ ਕੁਟੀਆ ਦੇ, ਦਿਲੀਂ ਅਰਮਾਨ ਲੈ ਕੇ,
ਕਰ ਕੇ ਦੀਦਾਰ ਮਨੋਂ, ਉੱਤਰੇ ਜੋ ਭਾਰ ਜੀ।
ਨੀਲੇ ਅਸਮਾਨ ਵਿੱਚ, ਜਾਪਦੇ ਬੱਦਲ ਇਉਂ,
ਘੁੰਮਣ ਸਿਪਾਹੀ ਜਿਉਂ, ਹੋਏ ਪੱਬਾਂ ਭਾਰ ਜੀ।
ਵਧਦੇ ਕਦਮ ਜਿਉਂ, ਦਿਲਾਂ 'ਚ ਪ੍ਰੀਤ ਵਧੇ,
ਉੱਠੇ ਦਿਲ ਤਾਂਘ ਕਦੋਂ, ਕਰੀਏ ਦੀਦਾਰ ਜੀ
ਪੱਚੀਆਂ ਦਾ ਜਥਾ ਹੈ ਸੀ, ਤੁਰਿਆ ਦੀਦਾਰ ਲਈ,
ਤੁਰੇ ਜਾਂਦੇ ਤੱਕਦੇ ਨੇ, ਹਜ਼ਰੋ ਬਾਜ਼ਾਰ ਜੀ।

ਉੱਚੀਆਂ ਇਮਾਰਤਾਂ 'ਤੇ ਹੋਈ ਕਲਾਕਾਰੀ ਐਦਾਂ,
ਸੇਜ ਜਿਉਂ ਮਖਮਲੀ, ਕਿਸੇ ਨੇ ਵਿਛਾਈ ਐ।
ਭਵਨ ਕਲਾ ਦੀ ਦੇਖੋ, ਕੀਤੀ ਨਾ ਸਿਫਤ ਜਾਵੇ,
ਦੇਖਦਾ ਜੋ ਮੱਲੋ ਮੱਲੀ, ਕਰੇ ਵਡਿਆਈ ਐ।
ਉੱਚੇ ਉੱਚੇ ਰੁੱਖ ਖੜ੍ਹੇ, ਰਾਹਾਂ 'ਚ ਦੁਵੱਲੇ ਸਾਰੇ,
ਉਡੇ ਨਹੀਂ ਘੱਟਾ ਧੂੜ, ਕਿਧਰੇ ਵੀ ਰਾਈ ਐ।
ਫੁੱਲਦਾਰ ਬੂਟਿਆਂ ਨੇ, ਮਹਿਕ ਖਿਲਾਰੀ ਰਾਹੀਂ,
ਫੈਲੀ ਹੈ ਸੁਗੰਧ, ਕਾਇਨਾਤ ਮਹਿਕਾਈ ਐ।

ਦੇਖਿਆ ਨਜ਼ਾਰਾ ਉਨ੍ਹਾਂ, ਪਹੁੰਚ ਗੁਰਾਂ ਦੇ ਦਰ,
ਚੌਹੀਂ ਪਾਸੀਂ ਫੁੱਲਾਂ ਸਨ, ਸੁਗੰਧੀਆਂ ਬਿਖੇਰੀਆਂ।
ਭੰਵਰਿਆਂ ਰਾਗ ਛੇੜੇ, ਘੁੰਮਣ ਦੁਆਲੇ ਫੁੱਲਾਂ,
ਤਿੱਤਲੀਆਂ ਘੱਤੀਆਂ ਨੇ, ਚੌਹੀਂ ਪਾਸੀ ਘੇਰੀਆਂ।
ਪੰਛੀਆਂ ਦੇ ਗੀਤ ਮਿੱਠੇ, ਗਾਉਣ ਬੈਠ ਡਾਲੀਆਂ 'ਤੇ,
ਭਰਨ ਉਡਾਨਾਂ ਕਈ, ਉੱਚੀਆਂ ਲੰਮੇਰੀਆਂ।
ਮੋਰ ਪਾਉਂਦੇ ਪੈਲ਼ਾਂ ਦੇਖ, ਖਿੜ੍ਹ ਖਿੜ੍ਹ ਜਾਵੇ ਚਿੱਤ,
ਪੈਂਦੀਆਂ ਮੁਕੱਦਰ ਦੇ, ਨਾਲ ਲੋਕੋ ਫੇਰੀਆਂ।

ਸਰੂ ਅਖਰੋਟ ਨਾਖਾਂ, ਬੱਬੂ ਕੋਸ਼ੇ ਖੁਰਮਾਨੀ,

ਕਦਾਵਰ ਪੇੜ ਕਈ, ਖੜ੍ਹੇ ਨੇ ਚਿਨਾਰ ਦੇ।
ਝਰਨਿਉਂ ਨੀਰ ਜਾਪੇ, ਅੰਮ੍ਰਿਤ ਝਰਦਾ ਜਿਉਂ,
ਵਹਿ ਰਹੀ ਚਾਂਦੀ ਹੋਵੇ, ਜਿਉਂ ਵਿੱਚ ਧਾਰ ਦੇ।
ਹਰੀ-ਹਰੀ ਘਾਹ ਜਿਉਂ, ਮਖਮਲੀ ਸੇਜ ਹੋਵੇ,
ਕਰਾਂ ਕੀ ਸਿਫਤ ਲੋਕੋ, ਰੰਗ ਕਰਤਾਰ ਦੇ।
ਜਾਪਦਾ ਜਿਉਂ ਧਰਤੀ, ਇੰਦਰ ਵਸਾਈ ਪੁਰੀ,
ਹੋਣੀ ਨਹੀਂ 'ਸੰਤ ਸਿੰਘਾ', ਵਿੱਚ ਸੰਸਾਰ ਦੇ।

ਫੁੱਲਾਂ ਦੀ ਸੁਗੰਧ ਨਾਲ, ਪੰਛੀਆਂ ਦੇ ਗੀਤ ਮਿੱਠੇ,
ਵਿੱਚ ਜੀ ਫਿਜ਼ਾ ਦੇ ਸਨ, ਅੰਮ੍ਰਿਤ ਘੋਲਦੇ।
ਮੱਲੋ ਮੱਲੀਂ ਚੜ੍ਹੀਂ ਜਾਂਦਾ, ਮਨ ਨੂੰ ਸਰੂਰ ਹੈ ਸੀ,
ਇੱਕ ਸੁਰਤਾਲ ਵਿੱਚ, ਪੰਛੀ ਜਦੋਂ ਬੋਲਦੇ।
ਮੋਰ ਤੇ ਪਪੀਹਾ ਬੋਲੇ, ਚਿੜੀਆਂ ਨੇ ਰਾਗ ਛੇੜੇ,
ਅੰਬਰੀਂ ਉਡਣ ਕਈ, ਪਰਾਂ ਤਾਈਂ ਤੋਲਦੇ।
ਦਿਲਕਸ਼ ਸੁੰਦਰ ਨਾ, ਦੇਖਿਆ ਨਜ਼ਾਰਾ ਐਸਾ,
ਡਿੱਠਾ ਨਾ ਲਾਹੌਰ ਨਾਹੀਂ, ਸ਼ਹਿਰ ਭੰਬੋਰ ਦੇ।

ਭਰੇ ਦਰਬਾਰ ਵਿੱਚ, ਤਖਤ ਵਿਰਾਜੇ ਗੁਰੂ, (ਬਾਲਕ ਸਿੰਘ)
ਝਲਕਦਾ ਚਿਹਰੇ 'ਤੇ, ਇਲਾਹੀ ਗੁਰਾਂ ਨੂਰ ਹੈ।
ਹੋਵੇ ਗੁਣਗਾਨ ਸਨ, ਮਸਤੀ 'ਚ ਲੀਨ ਸਾਰੇ,
ਨਾਮ ਵਾਲੀ ਮਸਤੀ ਦਾ, ਚੜ੍ਹਿਆ ਸਰੂਰ ਹੈ।
ਵਾਰੋ ਵਾਰੀ ਸਿਜਦਾ ਜਾ, ਕੀਤਾ ਸਭਾਂ ਗੁਰਾਂ ਤਾਈਂ,
ਲਾਈ ਚੁੱਕ ਮੱਥੇ ਉੱਤੇ, ਚਰਨਾਂ ਦੀ ਧੂੜ ਹੈ।
ਜਦੋਂ ਬਾਬਾ ਰਾਮ ਸਿੰਘ (ਗੁਰੂ), ਚਰਨੀ ਨਿਵਾਇਆ ਸਿਰ,
ਨੇਤਰਾਂ 'ਚੋਂ ਹੰਝੂ ਕਿਰੇ, ਭਰਿਆ ਜਿਉਂ ਪੂਰ ਹੈ।

ਨੈਣਾਂ ਨਾਲ ਨੈਣ ਮਿਲੇ, ਨਜ਼ਰਾਂ 'ਚ ਬਾਤ ਹੋਈ,
ਚਿਹਰੇ 'ਤੇ ਇਲਾਹੀ ਨੂਰ, ਵਾਂਗੂੰ ਪ੍ਰਭਾਤ ਸੀ।

ਖੜ੍ਹੇ ਨੇ ਅਡੋਲ ਸਾਹਵੇਂ, ਇੱਕ ਦੂਜੇ ਸ਼ਾਂਤ ਚਿੱਤ,
ਦੇਖ ਕੇ ਅਚੰਭੇ ਵਿੱਚ, ਮਾਨਸ ਦੀ ਜਾਤ ਸੀ।
ਛਾ ਗਿਆ ਸੰਨਾਟਾ ਸਾਰੇ, ਪੱਤਾ ਵੀ ਨਾ ਹਿੱਲਦਾ ਏ,
ਥੰਮਿਆਂ ਵਕਤ ਜਿਉਂ, ਸਾਂਤ ਕਾਇਨਾਤ ਸੀ,
ਬੁੱਲੀਂ ਮੁਸਕਾਨ ਛਾਈ, ਹੈ ਸੀ ਗੁਰੂ ਬਾਲਕ ਦੇ,
ਜਾਪਦਾ ਖ਼ੁਦਾ ਨੇ ਭੇਜੀ, ਕੋਈ ਹੈ ਸੁਗਾਤ ਸੀ।

ਕੰਬਦੇ ਹੋਠਾਂ ’ਚੋਂ ਤਦ, ਸ਼ਬਦ ਉਚਾਰੇ ਗੁਰਾਂ, (ਬਾਲਕ ਸਿੰਘ)
“ਸ਼ੁਕਰ ਖ਼ੁਦਾਏ ਤੇਰਾ, ਤੇਰੀਆਂ ਤੂੰ ਜਾਣਦਾ।
ਚਾਕਰ ਲੁਕਾਈ ਤੇਰੀ, ਜਾਣੇ ਨਾਹੀਂ ਭੇਤ ਤੇਰਾ,
ਤੇਰੀਆਂ ਤਫੀਕਾਂ ਤਾਈਂ, ਤੂੰ ਹੀ ਹੈਂ ਪਛਾਣਦਾ।
ਰੱਖਦੈਂ ਲੁਕਾ ਕੇ ਭੇਤ, ਵਕਤ ਦੇ ਸੀਨੇ ਵਿੱਚ,
ਹੱਥ ਵਿੱਚ ਰੱਖੇਂ ਤੀਰ, ਵਕਤ ਕਮਾਣ ਦਾ।”
ਦੇਖ ਰਿਹਾ ਸਾਹਵੇਂ ਖੜ੍ਹੇ, ਸੂਰਜ ਦੇ ਤੇਜ਼ ਤਾਈਂ,
ਵਕਤ ਦਾ ਹਾਣੀ ਦਿਸੇ, ਵਕਤ ਦੇ ਹਾਣ ਦਾ।

ਮੁੱਦਤਾਂ ਤੋਂ ਅੱਖੀਆਂ ਨੂੰ, ਮਿਲਿਆ ਸਕੂਨ ਨਹੀਂ,
ਕਰਕੇ ਦੀਦਾਰ ਦਿਲ, ਹੋਇਆ ਬਾਗ਼ੋ-ਬਾਗ਼ ਹੈ।
ਸਾਬਤ ਸਰੂਪ ਰੂਪ, ਬੇੜੀ ਦਾ ਮਲਾਹ ਜਾਪੇ,
ਧੰਨ ਧੰਨ ਘੜੀਆਂ ਜੋ, ਜੁੜਿਆ ਸੁਭਾਗ ਹੈ।
ਕਰਾਂ ਪਰਕਰਮਾ ਤੇ, ਕਰਾਂ ਕਿਉਂ ਨਾ ਜਾਚਨਾ,
ਕੌਣ ਪਰਵਾਨਾ ਕਿਸ, ਛੇੜਿਆ ਵਿਰਾਗ ਹੈ।
ਜਿਸ ਦੀ ਉਡੀਕ ਵਿੱਚ, ਲੰਘਦਾ ਹੈ ਹਰ ਪਲ,
ਉਹੀਓ ਤਾਂ ਨਹੀਂ ਹੈ ਜੋ, ਛਿੜਿਆ ਇਹ ਰਾਗ ਹੈ।

ਕਰ ਪਰਕਰਮਾ ਨੇ, ਗੱਦੀ ’ਤੇ ਵਿਰਾਜੇ ਫਿਰ,
ਬੰਦ ਕਰ ਅੱਖਾਂ ਤਾਈਂ, ਪ੍ਰਭੂ ਲਿਵ ਲਾਈ ਐ।
ਹੱਥ ਦੇ ਇਸ਼ਾਰੇ ਨਾਲ, ਜਾਪ ਕੀਤਾ ਸ਼ੁਰੂ ਹੈ ਜੀ,

ਸਤਿਨਾਮ ਵਾਹਿਗੁਰੂ, ਜਪਦੀ ਲੁਕਾਈ ਐ।
ਸੰਗਤ 'ਚ ਬੈਠੇ ਗੁਰੂ ਰਾਮ ਸਿੰਘ ਜਪਦੇ ਨੇ,
ਚੜ੍ਹਦੇ ਦੇ ਵਾਂਗੂੰ ਲਾਲੀ, ਮੁੱਖੜੇ 'ਤੇ ਛਾਈ ਐ।
ਹੋਈ ਗੁਰੂ ਕਿਰਪਾ ਤੇ, ਖੋਲ੍ਹੀਆਂ ਗੁਰਾਂ ਨੇ ਅੱਖਾਂ,
ਫੇਰ ਤੋਂ ਨਜ਼ਰ ਉਨ੍ਹਾਂ, ਗੁਰਾਂ 'ਤੇ ਟਿਕਾਈ ਐ।

ਦੇਖਿਆ ਨਜ਼ਾਰਾ ਜਿਨ੍ਹਾਂ, ਦੇਖ ਕੇ ਨੇ ਦੰਗ ਸਾਰੇ,
ਦੋਨੋਂ ਪਾਸੀਂ ਅੱਖੀਆਂ 'ਚ, ਇੱਕੋ ਜਿਹਾ ਨੂਰ ਸੀ।
ਦੋਨੋਂ ਮਦਹੋਸ਼ ਸਨ, ਵਿੱਚ ਜੀ ਇਲਾਹੀ ਰੰਗ,
ਦੋਨੋਂ ਚਿਹਰਿਆਂ 'ਤੇ ਰਿਹਾ, ਝਲਕ ਸਰੂਰ ਸੀ।
ਵੱਖਰਾ ਮੁਕਾਮ ਹੈ ਸੀ, ਵੱਖਰਾ ਹੀ ਰੰਗ ਹੈ ਸੀ,
ਵੱਖਰਾ ਜ਼ਮਾਨੇ ਨਾਲੋਂ, ਦਿੱਸਦਾ ਜੋ ਦੂਰ ਸੀ।
'ਸੰਤ ਸਿੰਘਾ' ਆਪਣੀਆਂ, ਜਾਣਦਾ ਹੈ ਆਪ ਉਹ,
ਬੈਠੇ ਗੁਰ ਚਰਨੀ ਜਾ, ਦੇਖੇ ਉਹ ਹਜ਼ੂਰ ਸੀ।

ਪਲ ਲਈ ਖੋਲ੍ਹ ਅੱਖਾਂ, ਤੱਕਿਆ ਗੁਰਾਂ ਦੇ ਵੱਲ,
ਕਰ ਕੇ ਇਸ਼ਾਰਾ ਉਨ੍ਹਾਂ, ਕੋਲ਼ ਹੈ ਬੁਲਾ ਲਿਆ।
ਨੀਝ ਨਾਲ ਤੱਕਿਆ ਹੈ, ਮੁੱਖੜਾ ਉਨ੍ਹਾਂ ਨੇ ਫਿਰ.
ਠਾਕਰ ਜੀ ਆਓ ਆਖ, ਸੀਨੇ ਨਾਲ ਲਾ ਲਿਆ।
ਧੰਨ-ਧੰਨ-ਧੰਨ-ਗੁਰੂ, ਬਾਲਕ ਲੁਕਾਈ ਆਖੇ,
ਆਖ ਕੇ ਗੁਰਾਂ ਦੇ ਤਾਈਂ, ਨਾਲ ਹੈ ਬਹਾ ਲਿਆ।
ਸੰਗਤ ਦੇ ਵੱਲ ਤੱਕ, ਕਰ ਕੇ ਇਸ਼ਾਰਾ ਬੋਲੇ,
ਜਿਸ ਦੀ ਉਡੀਕ ਹੈ ਸੀ, ਅੱਜ ਉਹ ਪਾ ਲਿਆ।

ਪੰਜ ਪੈਸੇ ਨਾਰੀਅਲ, ਹਲਦੀ ਕਪੂਰ ਚੌਲ,
ਰੱਖ ਫੁੱਲ ਪੱਤਲ 'ਚ, ਉਨ੍ਹਾਂ ਨੇ ਸਜਾਏ ਨੇ।
ਕਰਕੇ ਇਸ਼ਾਰਾ ਝੱਟ, ਪੱਤਲ ਮੰਗਾਈ ਗੁਰਾਂ, (ਬਾਲਕ ਸਿੰਘ)
ਹਲਦੀ ਦੇ ਟਿੱਕੇ ਮੱਥੇ, ਰਾਮ ਸਿੰਘ (ਗੁਰੂ) ਲਾਏ ਨੇ।

ਗੁੜ ਦੀ ਰੋੜੀ ਦੇ ਨਾਲ, ਮੂੰਹ ਹੈ ਕਰਾਇਆ ਮਿੱਠਾ,
ਸਤਿਨਾਮ-ਵਾਹਿਗੁਰੂ, ਸ਼ਬਦ ਜਪਾਏ ਨੇ।
ਜਾਓ ਜਾ ਕੇ ਨਾਮ ਵਾਲਾ. ਛੱਟਾ ਦੇਵੋ ਜੱਗ ਤਾਈਂ,
ਆਖ ਕੇ ਜੈਕਾਰੇ ਗੁਰਾਂ (ਬਾਲਕ ਸਿੰਘ), ਫ਼ਤਹਿ ਦੇ ਬੁਲਾਏ ਨੇ।

ਕੁਝ ਦਿਨ ਹਜ਼ਰੋ 'ਚ, ਕੀਤਾ ਵਿਸ਼ਰਾਮ ਜਥੇ,
ਸੰਤਾਂ ਦੀ ਸੰਗਤ ਮਾਣੀ, ਹਰਿ ਜਸ ਗਾਇਆ ਏ।
ਹਜ਼ਰੋ ਸ਼ਹਿਰ ਡਿੱਠਾ, ਕਲਾ ਦੇ ਭਵਨ ਡਿੱਠੇ,
ਦੇਖ ਕੇ ਸਕੂਨ ਡਾਢਾ, ਦਿਲ ਤਾਈਂ ਆਇਆ ਏ।
ਸੰਗਤਾਂ 'ਚ ਸੋਭਾ ਵਧੀ, ਗੁਰਾਂ ਦਾ ਦੀਦਾਰ ਕੀਤਾ,
ਬੈਠ ਕੇ ਪਰ੍ਹਾਂ 'ਚ ਨਾਮ, ਸੰਗਤੋਂ ਜਪਾਇਆ ਏ।
ਜਾਣ ਨੂੰ ਨਾ ਚਿੱਤ ਕਰੇ, ਛੱਡ ਕੇ ਸ਼ਹਿਰ ਲੋਕੋ।
ਪਰ ਹੈ ਵਿਦਾਇਗੀ ਦਾ, ਸਮਾਂ ਨੇੜੇ ਪਾਇਆ ਏ।

ਲਈ ਹੈ ਵਿਦਾਇਗੀ ਜਾ, ਤੁਰੇ ਨੇ ਲਾਹੌਰ ਵੱਲ,
ਹੋ ਕੇ ਸਿੰਘ ਘੋੜਿਆਂ 'ਤੇ, ਲੋਕੋ ਨੇ ਸਵਾਰ ਜੀ।
ਲਿਆ ਹੈ ਖਜ਼ਾਨਾ ਸਾਂਭ, ਫੌਜ ਤੋਂ ਪਿਸ਼ਾਵਰ 'ਚ,
ਵਧਦੇ ਲਾਹੌਰ ਵੱਲ, ਵਾਂਗੂੰ ਪਾਣੀ ਧਾਰ ਜੀ।
ਪਹੁੰਚਿਆ ਖਜ਼ਾਨਾ ਹੈ, ਲਾਹੌਰ ਬਿਨ ਮਾਰ ਧਾੜ,
ਸੁਰਖਰੂ ਹੋਏ ਲਾਹ, ਮੋਢਿਆਂ ਤੋਂ ਭਾਰ ਜੀ।
ਸਾਂਭੀਆਂ ਡਿਊਟੀਆਂ ਨੇ, ਫਿਰ ਸਿੰਘਾਂ 'ਸੰਤ ਸਿੰਘਾ',
ਕਰਦੇ ਨੇ ਚਾਕਰੀ ਜਾ, ਰਾਜ ਦਰਬਾਰ ਜੀ।

ਕਰਦੇ ਨੇ ਚਾਕਰੀ ਜੀ, ਕਰਦੇ ਨੇ ਚਿੱਤ ਲਾ ਕੇ,
ਕਰਦੇ ਨੇ ਤਾਬੇਦਾਰੀ, ਲੋਕੋ ਸਰਕਾਰ ਦੀ।
ਲੱਗਦਾ ਨਾ ਚਿੱਤ ਹੁੰਦੀ, ਦੇਖ ਕੇ ਹੁਲੜਬਾਜੀ,
ਪੈਂਦਾ ਹੈ ਮਨਾਂ ਦੇ ਉੱਤੇ, ਦੇਖ ਦੇਖ ਭਾਰ ਜੀ।
ਬਦਅਮਨੀ ਦਾ ਦੌਰ, ਚੱਲਿਆ ਅਜਿਹਾ ਦੇਖ,

ਲੈਂਦਾ ਨਹੀਂ ਕੋਈ ਹੈ, ਕਿਸੇ ਦੀ ਦੇਖੋ ਸਾਰ ਜੀ।
'ਸੰਤ ਸਿੰਘਾ' ਏਸ ਤਰ੍ਹਾਂ, ਲੰਘਗੇ ਮਹੀਨੇ ਚਾਰ,
ਦੇਖ ਦਸ਼ਾ ਹੁਣ ਇਹ, ਹੁੰਦਾ ਨਾ ਸਹਾਰ ਜੀ।

ਝੱਲਿਆ ਨਾ ਜਾਵੇ ਦੇਖ, ਮਨ ਪਰੇਸ਼ਾਨ ਹੋਇਆ,
ਰਾਜ ਦਰਬਾਰ 'ਚ ਜੋ, ਚੱਲਣ ਹਨੇਰੀਆਂ।
ਪੌਣਾਂ 'ਚੋਂ ਸੁਗੰਧ ਮੁੱਕੀ, ਫੁੱਲ ਮੁਰਝਾਏ ਦੇਖ,
ਲੋਭੀਆਂ ਨੇ ਲੋਭ ਵਿੱਚ, ਅੱਖਾਂ ਸਨ ਫੇਰੀਆਂ।
ਹੋਏ ਬੇਈਮਾਨ ਚਿੱਤ, ਰਹੇ ਨਾ ਕਿਸੇ ਦੇ ਮਿੱਤ,
ਪਾਉਣ ਲੱਗਾ ਲੋਭ ਸੀ, ਮਨਾਂ ਦੇ ਵਿੱਚ ਢੇਰੀਆਂ।
ਮਾਰ ਧਾੜ ਹੋਣ ਲੱਗੀ, ਹਵਾ ਸੀ ਅਜਿਹੀ ਵਗੀ,
ਮੁੱਕਦਾ ਨਾ ਪੰਧ ਰਾਤਾਂ, ਹੋਣ ਜਿਉਂ ਲੰਮੇਰੀਆਂ।

ਸੁਣੇ ਨਾ ਅਪੀਲ ਕੋਈ, ਕਿਸੇ ਦੀ ਦਲੀਲ ਕੋਈ,
ਹਰ ਪਾਸੇ ਗੱਲਾਂ ਹੋਣ, ਕੂੜ ਜੀ ਘਨੇਰੀਆਂ।
ਬਦਲਗੇ ਲੋਕ ਦੇਖ, ਰਹਿ ਗਏ ਤਨਾਂ 'ਤੇ ਭੇਖ,
ਦਿਲੀਂ ਬੈਠੇ ਚੋਰਾਂ ਦੇਖ, ਕਾਲਖਾਂ ਵਿਖੇਰੀਆਂ।
ਰੁੱਸਿਆ ਸੀ ਰੱਬ ਜਾਪੇ, ਕੋਈ ਨਾ ਸਬੱਬ ਜਾਪੇ,
ਹੋਣ ਮਿੱਠੇ ਬੇਰ ਵੱਟੇ, ਪੈਣ ਤਦੇ ਬੇਰੀਆਂ।
ਇਹ ਇਲਜ਼ਾਮ ਨਹੀਂ, ਦੂਰ ਹੁਣ ਸ਼ਾਮ ਨਹੀਂ,
ਜਾਪਦੈ ਅਕਾਲ ਅੱਖਾਂ, 'ਸੰਤ ਸਿੰਘਾ' ਫੇਰੀਆਂ।

ਦੁਖੀ ਹੋ ਕੇ ਲਿਖ ਦਿੱਤਾ, ਗੁਰਾਂ ਅਸਤੀਫਾ ਹੱਥੀਂ,
ਝੱਲਿਆ ਨਾ ਗਿਆ ਜਦੋਂ, ਦਿਲ ਉੱਤੇ ਭਾਰ ਜੀ।
ਏਦੋਂ ਚੰਗਾ ਘਰ ਚੱਲ, ਕਰੀਏ ਕਿਰਤ ਲੋਕੋ,
ਮੰਗਦੇ ਭਲਾ ਹਾਂ ਦਿਲੋਂ, ਲੋਕੋ ਸਤਿਕਾਰ ਜੀ।
ਮੋਹ ਲੈਂਦੀ ਬੋਲੀ ਬੰਦੇ, ਹੋਵੇ ਜੇ ਮਿਠਾਸ ਜੀਭ,
ਤਪਦਿਆਂ ਹਿਰਦਿਆਂ, ਬੋਲੀ ਦੇਵੇ ਠਾਰ ਜੀ।

'ਸੰਤ ਸਿੰਘਾ' ਬੈਰਕਾਂ ਨੂੰ, ਛੱਡ ਨੇ ਤੁਰੇ ਜੀ ਘਰੀਂ,
ਜਾਗਦੀ ਜ਼ਮੀਰ ਜਿਨ੍ਹਾਂ, ਸੁਣੀ ਏ ਪੁਕਾਰ ਜੀ।

************************

## ਸਰਗ ਛੇਵਾਂ

### (ਦੋਹਿਰਾ)

ਛੱਡ ਨੌਕਰੀ ਆ ਗਏ, ਲੋਕੋ ਵਿੱਚ ਪਰਵਾਰ।
ਹੁਲੜਬਾਜ਼ੀ ਕਤਲਿਆਮ, ਹੋਇਆ ਨਹੀਂ ਸਹਾਰ।

ਉਸਤਤ ਓਸ ਅਕਾਲ ਦੀ, ਕਰੇ ਧਰਮ ਜੋ ਕਾਜ਼।
ਆਪ ਬਖਸ਼ਦਾ ਰਹਿਮਤਾਂ, ਭਰੇ ਪੰਖ ਪਰਵਾਜ਼।

### (ਬੈਂਤ)

ਨੌਕਰੀ ਛੱਡ ਕੇ ਤੁਰੇ ਨੇ ਘਰਾਂ ਤਾਈਂ,
ਗਿਆ ਜ਼ੁਲਮ ਨਾ ਦੇਖ ਸਹਾਰਿਆ ਏ।
ਇੱਕ ਮਾਲੀ ਤੋਂ ਬਿਨਾਂ ਜੀ ਦੇਖ ਗੁਲਸ਼ਨ,
ਖ਼ੁਦਗਰਜ਼ਾਂ ਨੇ ਕਿਵੇਂ ਲਤਾੜਿਆ ਏ।
ਜਿੱਥੇ ਨਿੱਤ ਦਿਨ ਮਹਿਫ਼ਲਾਂ ਸਜਦੀਆਂ ਸਨ,
ਕੰਧਾਂ ਕੌਲ਼ੇ ਵੀ ਸਨ ਡਰਾਉਣ ਲੱਗੇ।
ਸਿੱਖ ਰਾਜ ਗ਼ਦਾਰਾਂ ਦਾ ਗੜ੍ਹ ਬਣਿਆਂ,
ਪਰਛਾਵਿਉਂ ਲੋਕ ਘਬਰਾਉਣ ਲੱਗੇ।

ਮਾਰਨ ਤਖਤੋਂ ਤਾਜ ਤੇ ਰਾਜ ਠੋਕਰ,
ਰੱਖਣ ਜਾਗਦੀ ਜਿਹੜੇ ਜ਼ਮੀਰ ਲੋਕੀ।
ਮਾਣ ਵਤਨ ਦਾ ਧਰਤ ਦੇ ਹੋਣ ਰਾਖੇ,
ਹੁੰਦੇ ਦਿਲਾਂ ਦੇ ਜਿਹੜੇ ਅਮੀਰ ਲੋਕੀ।
ਤਲੀ ਸੀਸ ਟਿਕਾਉਂਦੇ ਅਣਖ ਖਾਤਰ,
ਵਾਹੁੰਦੇ ਰਣ ਨੇ ਉਹ ਸ਼ਮਸ਼ੀਰ ਲੋਕੀ।
ਲਿਖੇ ਉਨ੍ਹਾਂ ਦੇ ਨੇ ਇਤਿਹਾਸ ਜਾਂਦੇ,
ਖਿੱਚ ਦੇਂਦੇ ਨੇ ਜੋ ਲਕੀਰ ਲੋਕੀ।
ਦਿਲ ਦੇ ਬਾਦਸ਼ਾਹ ਰੱਬ ਦੇ ਰੂਪ ਹੁੰਦੇ,

ਵਿਰਲੇ ਹੁੰਦੇ ਦਰਵੇਸ਼ ਫ਼ਕੀਰ ਲੋਕੀ।
'ਸੰਤ ਸਿੰਘਾ' ਇਤਿਹਾਸ ਦੇ ਪੜ੍ਹ ਪੰਨੇ,
ਬਦਲਣ ਸਮੇਂ ਦੀ ਸੂਰੇ ਤਸਵੀਰ ਲੋਕੀ।

**(ਦੋਹਿਰਾ)**

ਕਿਰਤ ਬਿਨਾਂ ਕਿਛ ਹੈ ਨਹੀਂ, ਕਿਰਤ ਕਰਮ ਕਰ ਪਾਇ।
ਕਿਰਤ ਕਰੇ ਜੋ ਨਾਮ ਦੀ, ਹਰਿ ਜਸ ਨਾਮ ਜਪਾਇ।

ਜਿਨ੍ਹਾਂ ਹਿਰਦਿਆਂ ਵਤਨ ਦਾ ਦਰਦ ਹੁੰਦੈ,
ਜਾਵੇ ਦੇਖ ਨਾ ਉਨ੍ਹਾਂ ਸਹਾਰਿਆ ਜੀ।
ਲੋਭ ਲਾਲਚ 'ਤੇ ਸੱਤਾ ਦੀ ਭੁੱਖ ਅੰਦਰ,
ਉਨ੍ਹਾਂ ਕਰਮ ਨਾ ਕਦੇ ਵਿਸਾਰਿਆ ਜੀ।
ਲੋਭੀ ਬੰਦੇ ਨਾ ਕਿਸੇ ਦੇ ਮਿੱਤ ਹੁੰਦੇ,
ਅੱਗਾ ਜਿਨ੍ਹਾਂ ਨਾ ਕਦੇ ਵਿਚਾਰਿਆ ਜੀ।
ਮੰਤਰੀ ਸੰਤਰੀ ਲੋਭ 'ਚ ਅਹਿਲਕਾਰਾਂ,
ਦੇਖੋ ਹੱਥ ਨਾ ਅਕਲ 'ਤੇ ਮਾਰਿਆ ਜੀ।
ਧਰਤੀ ਮਾਂ ਦੀ ਸੁਣੀ ਪੁਕਾਰ ਹੈ ਨਾ,
ਨਾ ਹੀ ਅੱਗਾ ਹੈ ਕਿਸੇ ਸੰਵਾਰਿਆ ਜੀ।
ਰਾਜ ਤਖਤ ਫਿਰ ਕਿਵੇਂ ਮਹਿਫੂਜ਼ ਰਹਿੰਦਾ,
ਫਿਰਦਾ ਹਰ ਕੋਈ ਜਦੋਂ ਹੰਕਾਰਿਆ ਜੀ।
ਛੱਡੀ ਨੌਕਰੀ ਦਿਲੋਂ ਮਜਬੂਰ ਹੋ ਕੇ,
ਕਰਨਾ ਕਰਮ ਨਾ ਗੁਰਾਂ ਨੇ ਹਾਰਿਆ ਜੀ।

ਪਿੰਡ ਭੈਣੀ ਆ ਕਿਰਤ ਆਰੰਭ ਦਿੱਤੀ,
ਪਿਤਾ ਪੁਰਖੀ ਗੁਰਾਂ, ਸਾਂਭ ਔਜ਼ਾਰ ਲੋਕੋ।
ਤੇਸਾ, ਚੌਰਸੀ, ਆਰੀ, ਹਥੌੜੀ, ਗੁਣੀਆਂ,
ਚੁੱਕ ਪਥਰੀ ਲਾਈ ਹੈ ਧਾਰ ਲੋਕੋ।
ਨਾਮ ਜਪਦੇ ਕਿਰਤ ਨੂੰ ਪਹਿਲ ਦੇਂਦੇ,

ਜਪਦੇ ਗੋਬਿੰਦ ਬੈਠ ਕਰਤਾਰ ਲੋਕੋ।
ਕਿਰਤ ਕਰਮ ਤੇ ਧਰਮ ਦੀ ਪਾਲਣਾ ਦਾ.
ਸ਼ੁਰੂ ਕੀਤਾ ਹੈ ਗੁਰਾਂ ਵਪਾਰ ਲੋਕੋ।
ਮਾਂ ਦੀ ਘਾਲਣਾ ਪਿਤਾ ਦੇ ਪ੍ਰੇਮ ਪਾਸੋਂ,
ਪਾਏ ਸਨ ਜੋ ਉਨ੍ਹਾਂ ਸੰਸਕਾਰ ਲੋਕੋ।
ਚਿਹਰੇ ਝਲਕਦਾ ਨੂਰ ਜਲਾਲ ਡਾਢਾ,
ਹੋਈਆਂ ਰਹਿਮਤਾਂ ਬੇਸ਼ੁਮਾਰ ਲੋਕੋ।
ਨਾਮ ਸਿਮਰਨ ਤੇ ਕਿਰਤ ਦੀ ਘਾਲਣਾ ਦੀ,
ਹੋਈ ਕਿਰਪਾ ਹੈ ਸਿਰ ਅਪਾਰ ਲੋਕੋ।
ਦਰਸ਼ਨ ਕੀਤਿਆਂ ਮਨ ਦੀ ਭੁੱਖ ਲੱਥੇ,
ਹਿਰਦਾ ਦੇਖ ਹੋਵੇ ਠੰਢਾ ਠਾਰ ਲੋਕੋ।
ਨਾਮ ਜਪਦੇ ਹੱਥੀਂ ਜੋ ਕਿਰਤ ਕਰਦੇ,
ਪਾਉਣ ਦੁਨੀਆਂ ’ਤੇ ਉਹ ਸਤਿਕਾਰ ਲੋਕੋ।
ਸਭ ਤੋਂ ਸ੍ਰੇਸ਼ਟ ਹੈ ਹੱਥੀਂ ਕਿਰਤ ਕਰਨਾ,
ਨਾਮ ਸਿਮਰਨਾ ਪਰਉਪਕਾਰ ਲੋਕੋ।
‘ਸੰਤ ਸਿੰਘਾ’ ਭਜ ਨਾਮ ਕਰਤਾਰ ਦਾ ਤੂੰ,
ਦੇਂਦੀ ਕਿਰਤ ਹੈ ਜੂਨ ਸੁਧਾਰ ਲੋਕੋ।

ਕਿਰਤ ਕਰਮ ਦਾ ਪੈਂਦਾ ਹੈ ਮੁੱਲ ਜੱਗ ’ਤੇ,
ਬਿਨਾਂ ਕਰਮ ਤੋਂ ਨਹੀਂ ਪਛਾਣ ਲੋਕੋ।
ਮਾਤਲੋਕ ਵਿੱਚ ਕਰਮ ਦੀ ਹੋਏ ਪੂਜਾ,
ਰਹਿਣਾ ਏਸ ਤੋਂ ਨਹੀਂ ਅਨਜਾਣ ਲੋਕੋ।
ਅਕ੍ਰਿਤਘਣਾ ਕਦ ਕਰਮ ਦੀ ਕਦਰ ਕੀਤੀ,
ਕਰਦੇ ਆਏ ਮਨੁੱਖਤਾ ਘਾਣ ਲੋਕੋ।
ਕਦਰ ਕਿਰਤ ਦੀ ਹੁੰਦੀ ਹੈ ਕਿਰਤੀਆਂ ਨੂੰ,
ਦੇਂਦੇ ਕਿਰਤੀ ਹੀ ਕਿਰਤ ਨੂੰ ਮਾਣ ਲੋਕੋ।
ਰਾਜੇ, ਰਾਣੇ, ਰਜਵਾੜੇ, ਅਮੀਰਜ਼ਾਦੇ,
ਕਰਦੇ ਸੋਚ ਇਹ ਕਦ ਪਰਵਾਨ ਲੋਕੋ।

ਕਿਰਤ ਹੱਕ ਤੇ ਸੱਚ ਦੀ ਕਰਨ ਜਿਹੜੇ,
ਹੁੰਦੇ ਲੋਕ ਨੇ ਉਹ ਮਹਾਨ ਲੋਕੋ।
ਹੁੰਦੀ ਕਿਰਤ ਹੀ ਧਰਮ ਹੈ ਕਿਰਤੀਆਂ ਦਾ,
ਹੁੰਦੀ ਕਿਰਤੀ ਦੀ ਕਿਰਤ ਪਛਾਣ ਲੋਕੋ।
'ਸੰਤ ਸਿੰਘਾ' ਗੁਰਾਂ ਕਿਰਤ ਨੂੰ ਮਾਣ ਦਿੱਤੈ,
ਜੱਗ ਜਾਣਦੈ ਨਹੀਂ ਅਨਜਾਣ ਲੋਕੋ।

**(ਦੋਹਿਰਾ)**

ਸਭ ਕੁਝ ਉਸ ਦੇ ਹੱਥ ਹੈ, ਆਪੇ ਬਣਤ ਬਣਾਇ।
ਜਿਸ ਨੂੰ ਬਖਸ਼ੇ ਆਪ ਉਹ, ਸੋਈ ਨਾਮ ਜਪਾਇ।

**(ਬੈਂਤ)**

ਮਾਣ ਕੌਮ ਦਾ ਕਰਮ ਦੀ ਕਰਨ ਖੇਤੀ,
ਹਿੱਸੇ ਆਇਆ ਹੈ ਕਰਮ ਪੰਜਾਬੀਆਂ ਦੇ।
ਕਿਰਤ ਕਰਦੇ ਹੁਨਰ ਨੂੰ ਮਾਣ ਦੇਂਦੇ,
ਠੋਕਰ ਮਾਰਦੇ ਯਾਰ ਨਵਾਬੀਆਂ ਦੇ।
ਚਿਹਰੇ ਭਖਦੇ ਵਾਂਗ ਅੰਗਿਆਰ ਸੂਹੇ,
ਚਮਕਣ ਰੰਗ ਜਿਉਂ ਤੇਜ਼ ਮਤਾਬੀਆਂ ਦੇ।
ਸੱਚੇ ਪਾਕ ਕਿਰਦਾਰ ਦੇ ਇਹ ਵਾਰਿਸ,
ਛੂਹਣ ਪਾਣੀ ਨਾ ਪੰਖ ਮੁਰਗਾਬੀਆਂ ਦੇ।

ਕਿਰਤ ਕਰਮ ਪੰਜਾਬੀਆਂ ਪਹਿਲ ਦਿੱਤੀ,
ਲਾਈਆਂ ਅੰਬਰੀਂ ਇਨ੍ਹਾਂ ਉਡਾਰੀਆਂ ਨੇ।
ਹੋਣ ਖੇਡਾਂ ਜਾਂ ਹੋਏ ਮੈਦਾਨ ਜੰਗ ਦਾ,
ਮੱਲਾਂ ਸਦਾ ਪੰਜਾਬੀਆਂ ਮਾਰੀਆਂ ਨੇ।
ਭਰਿਆ ਨਾਲ ਕੁਰਬਾਨੀਆਂ ਇਤਿਹਾਸ ਲੋਕੋ,
ਕੱਟੀਆਂ ਸਿਰਾਂ 'ਤੇ ਇਨ੍ਹਾਂ ਦੁਸ਼ਵਾਰੀਆਂ ਨੇ।

ਗੁੜ੍ਹਤੀ ਖੰਡੇ ਦੀ ਧਾਰ 'ਚੋਂ ਪਾ ਇਨ੍ਹਾਂ,
ਕੀਤੀਆਂ ਜੱਗ 'ਤੇ ਕਾਇਮ ਸਰਦਾਰੀਆਂ ਨੇ।
ਅੰਨ ਪੂਰਨਾ ਧਰਤ ਪੰਜਾਬ ਦੀ ਹੈ,
ਕਰਦੇ ਮਿਹਨਤਾਂ ਨਹੀਂ ਵਿਸਾਰੀਆਂ ਨੇ।
ਕਰਦਾ ਸਿਫ਼ਤ ਜਹਾਨ ਪੰਜਾਬੀਆਂ ਦੀ,
ਮੱਲਾਂ ਜਿਨ੍ਹਾਂ ਜਹਾਨ 'ਤੇ ਮਾਰੀਆਂ ਨੇ।

ਪਾਈ ਕਦਰ ਨਾ ਜ਼ਾਬਰ ਹਕੂਮਤਾਂ ਨੇ,
ਜਿੰਦਾਂ ਮੁਲਕ ਲਈ ਜਿਨ੍ਹਾਂ ਨੇ ਵਾਰੀਆਂ ਨੇ।
ਭਰਦੇ ਰਹੇ ਪੰਜਾਬੀ ਪਰਵਾਜ਼ ਫਿਰ ਵੀ,
ਲਈਆਂ ਅੰਬਰੀਂ ਇਨ੍ਹਾਂ ਉਡਾਰੀਆਂ ਨੇ।
ਦਾਦ ਦੇਂਦਾ ਜਹਾਨ ਪੰਜਾਬੀਆਂ ਨੂੰ,
ਲਿਖਿਆ ਕਰਮ ਹੈ ਸੱਚ ਲਿਖਾਰੀਆਂ ਨੇ।
ਸਿਦਕ ਸਿਰੜ ਦੀ ਦਿਆਂ ਨਾ ਦਾਤ ਕਾਹਤੋਂ,
ਸਿਰ ਵਾਰ ਨਿਭਾਉਂਦੇ ਜੋ ਯਾਰੀਆਂ ਨੇ।
'ਸੰਤ ਸਿੰਘਾ' ਇਤਿਹਾਸ ਗਵਾਹ ਇਸ ਦਾ,
ਗੱਲਾਂ ਗੂੜ੍ਹ ਮੁਹੱਬਤਾਂ ਭਾਰੀਆਂ ਨੇ।
ਰਾਖੇ ਧਰਮ ਦੇ ਨਾਨਕ ਦੇ ਇਹ ਵਾਰਿਸ,
ਦਿੱਸਣ ਸੂਰਤਾਂ ਜੱਗ ਨਿਆਰੀਆਂ ਨੇ।

**(ਦੋਹਿਰਾ)**

ਕਿਰਤ ਕਲਾ ਨਿਰਮਾਣ ਦਾ, ਘੇਰਾ ਬੜਾ ਵਿਸ਼ਾਲ।
ਮਿਹਨਤਕਸ਼ ਹੱਥ ਬਰਕਤਾਂ, ਨਿਭੇ ਸਿਦਕ ਜੋ ਨਾਲ।

ਪੁੱਤਰ ਹਰੀ ਸਿੰਘ ਦਾ, ਜਿਸ ਦਾ ਨਾਮ ਖਜ਼ਾਨ।
ਭਵਨ ਕਲਾ ਨਿਰਮਾਣ ਵਿੱਚ, ਉਸ ਦੀ ਸੀ ਪਹਿਚਾਨ।

ਹਰੀ ਸਿੰਘ ਦਾ ਰਿਸ਼ਤਾ, ਨਾਲ ਗੁਰਾਂ ਦੇ ਖਾਸ।

ਮਾਮਾ ਜੀ ਉਹ ਗੁਰਾਂ ਦੇ, ਪੜ੍ਹਿਆ ਹੈ ਜੋ ਦਾਸ।

## (ਕਬਿੱਤ)

ਗੁਰਾਂ ਦੇ ਮਾਮੇ ਦਾ ਪੁੱਤ, ਲੋਕੋ ਸੀ ਖਜ਼ਾਨ ਸਿੰਘ,
ਭਵਨ ਕਲਾ 'ਚ ਜੀਹਦੀ, ਹੈ ਸੀ ਪਹਿਚਾਨ ਜੀ।
ਠੇਕੇਦਾਰ ਵੱਡਾ ਕੰਮ, ਕਰੇ ਜੋ ਇਮਾਰਤਾਂ ਦੇ,
ਰੱਖਦਾ ਸੀ ਸੂਝ ਡਾਢੀ, ਭਵਨ ਗਿਆਨ ਜੀ।
ਮਾਮਾ ਹਰੀ ਸਿੰਘ ਜੀ ਨੇ, ਭੈਣੀ ਗੱਲ ਕੀਤੀ ਆਣ,
ਸੁਣਿਆਂ ਸੀ ਜੱਸਾ ਸਿੰਘ, ਨਾਲ ਹੈ ਧਿਆਨ ਜੀ।
ਕਰਕੇ ਸਲਾਹ ਉਨ੍ਹਾਂ, ਨਾਲ ਸੀ ਮਿਲਾਇਆ ਗੁਰਾਂ,
ਸਾਂਝਾ ਕੰਮ ਸ਼ੁਰੂ ਕੀਤਾ, ਗੁਰਾਂ ਤੇ ਖਜ਼ਾਨ ਜੀ।

ਲਿਆ ਸੀ ਫਿਰੋਜ਼ਪੁਰ, ਠੇਕਾ ਜਾ ਇਮਾਰਤਾਂ ਦਾ,
ਦੇਣੀ ਨਵੀਂ ਦਿੱਖ ਨਵੇਂ ਭਵਨ ਉਸਾਰਨੇ।
ਮਾਮਾ ਹਰੀ ਸਿੰਘ ਜੀ ਨੇ, ਗੁਰਾਂ ਨੂੰ ਮਿਲਾ ਕੇ ਨਾਲ,
ਕੀਤਾ ਸਾਂਝਾ ਕੰਮ ਸ਼ੁਰੂ, ਇਵੇਂ ਪਰਵਾਰ ਨੇ।
ਲੰਘਗੇ ਮਹੀਨੇ ਰੁੱਤਾਂ, ਲੰਘੀਆਂ ਤੇ ਵਰ੍ਹੇ ਸਨ,
ਕਰਦੇ ਜੀਅ ਚਿੱਤ ਲਾ ਕੇ, ਦੋਨੋਂ ਭਾਈ ਕਾਰ ਨੇ।
ਭਵਨ ਉਸਾਰੇ ਨਾਲ, ਦਿੱਤੀ ਨਵੀਂ ਦਿੱਖ ਹੋਰਾਂ,
ਰੰਗ ਰੂਪ ਦੇ ਕੇ ਨਵਾਂ, ਕੀਤੇ ਜੀ ਤਿਆਰ ਨੇ।

ਆਇਆ ਖਜ਼ਾਨ ਸਿੰਘ, ਘਰ ਸੀ ਮਿਲਣ ਲਈ,
ਸਿਹਤ ਖਰਾਬ ਹੋਈ, ਘੇਰਿਆ ਬੁਖ਼ਾਰ ਨੇ।
ਕੀਤੀ ਲੱਖ ਕੋਸ਼ਿਸ਼ ਨਾ, ਪੇਸ਼ ਗਈ ਓਸ ਅੱਗੇ,
ਆਖਰ ਨੂੰ ਛੱਡ ਗਏ, ਉਹ ਜੀ ਸੰਸਾਰ ਨੇ।
ਗ਼ਮੀ ਵਿੱਚ ਡੁੱਬਿਆ ਸੀ, ਸਾਰਾ ਪਰਵਾਰ ਲੋਕੋ।
ਹਰੀ ਸਿੰਘ ਗੰਗਾ ਗਏ, ਫੁੱਲ ਸਨ ਤਾਰਨੇ।
ਰਸਤੇ 'ਚ ਹੋਇਆ ਸੀ, ਇੰਤਕਾਲ ਉਨ੍ਹਾਂ ਦਾ ਜੀ,

ਪਈ ਸਿਰ ਵਿਪਤਾ ਤੇ, ਗਹਿਰੇ ਮਨਾ ਭਾਰ ਨੇ।

ਸੰਨ ਪਚਵੰਜਾ ਵਿੱਚ, ਆ ਗਏ ਨਬੇੜ ਕੰਮ,
ਦੋਹਾਂ ਪਰਵਾਰਾਂ ਬੈਠ, ਕੀਤਾ ਹੈ ਵਿਚਾਰ ਜੀ।
ਮਾਮੀ ਰਾਮੀ ਦਿੱਤਾ ਹੈ, ਸੁਝਾਅ ਪਰਵਾਰ ਤਾਈਂ,
ਦੇਵਾਂ ਮਾਇਆ ਹੱਟ ਖੋਲ੍ਹੋ, ਸਮੇਂ ਦੇ ਆਸਾਰ ਜੀ।
ਸਾਂਝੀ ਹੱਟ ਖੋਲ੍ਹੀ ਉਨ੍ਹਾਂ, ਦੇ ਕੇ ਅਧਿਕਾਰ ਗੁਰਾਂ,
ਹੱਕ ਸੱਚ ਵਾਲੇ ਸ਼ੁਰੂ, ਕੀਤੇ ਨੇ ਵਪਾਰ ਜੀ।
'ਸੰਤ ਸਿੰਘਾ' ਮੁੱਲ ਪੈਂਦਾ, ਮਿਹਨਤ ਮੁਸ਼ਕਤਾਂ ਦਾ,
ਮਿਹਨਤੀ ਨਾ ਮੰਨਦੇ, ਸਮੇਂ ਤੋਂ ਕਦੇ ਹਾਰ ਜੀ।

**(ਦੋਹਿਰਾ)**

ਹੱਟੀ ਪਾਈ ਗੁਰਾਂ ਨੇ, ਕਰਨ ਧਰਮ ਦੀ ਕਾਰ।
ਥਾਂ ਥਾਂ ਚਰਚਾ ਹੱਟ ਦੀ, ਪਿੰਡੀਂ ਸ਼ਹਿਰ ਬਾਜ਼ਾਰ।

ਹੱਟੀ ਇਹ ਜੋ ਕਿਰਤ ਦੀ, ਬਣਗੀ ਮਿਲਣ ਸਬੱਬ।
ਸਿਰ ਰਹਿਮਤਾਂ ਉਹਦੀਆਂ, ਮੇਲ ਕਰਾਵੇ ਰੱਬ।

ਕਰਨ ਭਜਨ ਤੇ ਬੰਦਗੀ, ਮਾਂ ਮਿੱਟੀ ਦੀ ਗੱਲ।
ਮਾਂ ਮਿੱਟੀ ਦੇ ਦਰਦ ਦਾ, ਬਹਿ ਕੇ ਲੱਭਣ ਹੱਲ।

ਵਿਛੜੇ ਸਾਥੀ ਫੌਜ ਦੇ, ਧਰਤੀ ਜਿਨ੍ਹਾਂ ਪਿਆਰ।
ਫੇਰ ਮਿਲਾਏ ਹੱਟ ਨੇ, ਵਤਨ ਦੇ ਪਹਿਰੇਦਾਰ।

ਸੁਭਾ ਸਵੇਰੇ ਉੱਠ ਕੇ, ਕਰ ਕੇਸੀ ਇਸ਼ਨਾਨ।
ਉਪਮਾ ਕਰਨ ਅਕਾਲ ਦੀ, ਮਾਂ ਮਿੱਟੀ ਗੁਣਗਾਨ।

ਗੁਰਬਾਣੀ ਗੁਰ ਬੰਦਨਾ, ਬਿਰਹਾ ਪ੍ਰੇਮ ਹੁਲਾਸ।

ਸਿਮਰੇ ਜੋ ਹਰਿ ਨਾਮ ਨੂੰ, ਕਾਰਜ ਆਵੇ ਰਾਸ।

ਭੈਣੀ ਦੇ ਦਰਬਾਰ ਦੀ, ਚੱਲੀ ਗੱਲ ਚੁਫੇਰ।
ਮਹਿਕਾਂ ਜਿਵੇਂ ਖਿਲਾਰ ਦੀ, ਫੁੱਲਾਂ ਭਰੀ ਚੰਗੇਰ।

**(ਕਬਿੱਤ)**

ਖੋਲ੍ਹੀ ਗੁਰਾਂ ਨੇ ਦੁਕਾਨ, ਚੜ੍ਹੀ ਜੱਗ ਪਰਵਾਨ,
ਹਰ ਇੱਕ ਦੀ ਜ਼ੁਬਾਨ, ਹੋਈ ਰੁਸ਼ਵਾਈ ਐ।
ਗੱਲ ਚੱਲਦੀ ਚੁਫੇਰ, ਦਿਨੇ ਰਾਤ ਕੀ ਸਵੇਰ,
ਕੋਈ ਨਹੀਂ ਤੇਰ ਮੇਰ, ਹੋਵੇ ਵਡਿਆਈ ਐ।
ਜੋ ਵੀ ਆਵੇ ਸੁਖੀ ਜਾਵੇ, ਇੱਕ ਮੁੱਲ ਸਭ ਪਾਵੇ,
ਵਸੇ ਹਿਰਦੇ 'ਚ ਰਾਮ, ਰਸਨਾ ਬਣਾਈ ਐ।
ਬੰਨੇ ਚੰਨੇ ਪਿੰਡੀਂ ਸਾਰੇ, ਕੁੱਚੇ ਨਗਰਾਂ ਦੁਆਰੇ,
ਜਾਈਏ ਜੀ ਬਲਿਹਾਰੇ, ਹੋਈ ਰੁਸ਼ਵਾਈ ਐ।

ਸੰਗੀ ਸਾਥੀ ਜੋ ਪਿਆਰੇ, ਸਨ ਵਕਤ ਖਿਲਾਰੇ,
ਮਿਲ ਬੈਠਦੇ ਨੇ ਸਾਰੇ, ਰਲ਼ ਭਾਈ ਸੰਗ ਭਾਈ ਐ।
ਚੱਲੇ ਸੱਚ ਵਾਲੀ ਹੱਟ, ਗੱਲ ਕਹਿ ਦਿਆਂ ਸਪੱਟ,
ਬਾਬੇ ਨਾਨਕ ਦਾ ਨਾਮ, ਹੋਇਆ ਜੋ ਸਹਾਈ ਐ।
ਵਸੇ ਰਸਨਾ 'ਚ ਰਾਮ, ਭਜ ਸਤਿਗੁਰ ਨਾਮ,
ਇੱਕੋ ਮੁੱਲ ਇੱਕੋ ਦਾਮ, ਖੱਟੀ ਹੋ ਗਈ ਸਵਾਈ ਐ।
ਸੁਭਾ ਸ਼ਾਮ ਨਵਾਂ ਰੰਗ, ਚੱਲਦੇ ਨੇ ਪਰਸੰਗ,
ਹੋਵੇ ਬਾਣੀ ਗੁਣਗਾਨ, ਨਾਮ ਜਪਦੀ ਲੁਕਾਈ ਐ।

ਗੱਲ ਤੁਰੀ ਹੈ ਬਜ਼ਾਰੀਂ, ਪਹੁੰਚੀ ਰਾਜ ਦਰਬਾਰੀਂ,
ਮੁਖਬਰਾਂ ਸਰਕਾਰੀ, ਲਾਈ ਤੇ ਬੁਝਾਈ ਐ।
ਇਹ ਹੈ ਭੈੜਾ ਸੰਸਾਰ, ਕਰੇ ਕੂੜ ਦਾ ਵਪਾਰ,
ਇਹਦੇ ਦੰਦੇ ਦੋਨੋਂ ਧਾਰ, ਆਖਦੀ ਲੁਕਾਈ ਐ।

ਜਿਸ ਚਿੱਤ ਵਸੇ ਰਾਮ, ਪੀਵੇ ਪ੍ਰੀਤ ਵਾਲੇ ਜਾਮ।
ਆਵੇ ਸਮਝ ਨਾ ਆਮ, ਹੋਵੇ ਜੀ ਸਹਾਈ ਐ।
'ਸੰਤ ਸਿੰਘਾ' ਸੱਚ ਕਹਿਣਾ, ਕਹਿਣਾ ਸੁਖੀ ਰਹਿਣਾ,
ਭੈਣੀ ਬਣ ਗਿਆ ਮੱਕਾ, ਹੋਈ ਰੁਸ਼ਵਾਈ ਐ।

ਬਣਿਆਂ ਸਬੱਬ ਮੇਲ, ਹੋਇਆ ਪਰਵਾਨਿਆਂ ਦਾ,
ਦਿਲਾਂ 'ਚ ਤਮੰਨਾ ਹੈ, ਆਜ਼ਾਦੀ ਸ਼ਮ੍ਹਾਂ ਪਾਉਣ ਦੀ।
ਕਰਦੇ ਵਿਚਾਰ ਜਸ, ਗਾਉਣ ਬੈਠ ਗੁਰੂਆਂ ਦਾ,
ਸਿੱਖ ਰਾਜ ਵਾਲ਼ਾ ਦੀਵਾ, ਫੇਰ ਤੋਂ ਜਗਾਉਣ ਦੀ।
ਬਾਣੀ ਗੁਰੂ ਰੂਪ ਬਾਣੀ, ਗੁਰੂ ਪੀਰਾਂ ਭਗਤਾਂ ਦੀ,
ਬਾਣੀ ਹੈ ਆਧਾਰ ਬਣੀ, ਪ੍ਰੀਤ ਵਰਸਾਉਣ ਦੀ।
ਹੱਕ ਸੱਚ ਧਰਮ ਕਰਮ, ਸਭੇ ਮਾਨਵ ਦੇ,
ਦੱਸੇ ਬਾਣੀ ਜੁਗਤ, ਕਰਮ ਫ਼ਲ ਪਾਉਣ ਦੀ।

ਸੁਭਾ ਸ਼ਾਮ ਚੱਲਦੇ ਦੀਵਾਨ ਲੋਕੋ ਸਾਧਨਾ ਦੇ,
ਬਾਣੀ ਦਾ ਸੰਚਾਰ ਵਹੇ, ਅੰਮ੍ਰਿਤ ਪੌਣ ਜੀ।
ਆਵੇ ਜੋ ਵੀ ਭੈਣੀ ਹੋ ਕੇ, ਰਹਿ ਜਾਏ ਗੁਰਾਂ ਦਾ ਹੀ,
ਹੁੰਦੀਆਂ ਨੇ ਗੱਲਾਂ ਤੇ ਗਵਈਏ ਜਸ ਗਾਉਣ ਜੀ।
ਲੋਕ ਮਨਾਂ ਵਿੱਚ ਹੈ ਜਗਾਇਆ ਦੀਵਾ ਪ੍ਰੀਤ ਵਾਲ਼ਾ,
ਸਾਧਨਾ ਦੇ ਰੰਗ ਸੰਗ, ਮਨ ਰੁਸ਼ਨਾਉਣ ਜੀ।
ਸਿਦਕੋਂ ਜੋ ਡੋਲੇ ਹੁੰਦਾ, ਗੁਰਾਂ ਦਾ ਨਾ ਸਿੱਖ ਉਹ,
ਸਿਦਕ ਸਿੱਖੀ ਦਾ ਨਾਮ, ਗੱਲ ਸਮਝਾਉਣ ਦੀ।

ਨਾਨਕ ਗੋਬਿੰਦ ਰੂਪ, ਪੂਰਨ ਅਕਾਲ ਲੋਕੋ,
ਸਿਜਦਾ ਕਰਨ ਲੋਕੀ, ਸੀਸ ਨੂੰ ਝੁਕਾਉਣ ਜੀ।
ਉਸਦੇ ਹੁਕਮ ਬਿਨ, ਪੱਤਾ ਵੀ ਨਾ ਹਿੱਲਦਾ,
ਆਉਂਦੇ ਦੁਆਰੇ ਲੋਕ, ਦੀਵਿਆਂ ਜਗਾਉਣ ਜੀ।
ਜਿੱਥੇ ਗੁਰਾਂ ਪੈਰ ਧਰੇ, ਧਰਤੀ ਨੂੰ ਭਾਗ ਲੱਗੇ,

ਵਹਿੰਦੀ ਹੈ ਸ਼ਬਦ ਗੰਗਾ, ਕਰਦੇ ਨਹਾਉਣ ਜੀ।
'ਸੰਤ ਸਿੰਘਾ' ਧਰਤੀ ਨੂੰ, ਪੂਜਦੇ ਨੇ ਆਣ ਲੋਕੀ,
ਚੁੱਕ ਕੇ ਚਰਨ ਧੂੜ, ਮਸਤਕ ਲਾਉਣ ਜੀ।

**(ਬੈਂਤ)**

ਸਿੱਖੀ ਕਰਮ ਸਰੂਪ ਹੈ ਸਾਧਨਾ ਦਾ,
ਜਾਂਦੀ ਸਿਦਕ ਦੇ ਨਾਲ ਨਿਭਾਈ ਸਿੱਖੀ।
ਹੋਈ ਸਿਰਜਣਾ ਖੰਡੇ ਦੀ ਧਾਰ ਵਿੱਚੋਂ,
ਵਾਰ ਸਿਰਾਂ ਨੂੰ ਜਾਂਦੀ ਹੈ ਪਾਈ ਸਿੱਖੀ।
ਪਿਤਾ ਵਾਰਿਆ ਵਾਰ ਸਰਬੰਸ ਗੁਰਾਂ,
ਲੋਕੋ ਹੈ ਇਹ ਪੂਰ ਚੜ੍ਹਾਈ ਸਿੱਖੀ।
ਸਿੱਖੀ ਰੰਗ ਸਰੂਪ ਜਹਾਨ ਵੱਖਰਾ,
ਐਵੇਂ ਜਾਂਦੀ ਹੈ ਨਹੀਂ ਵਡਿਆਈ ਸਿੱਖੀ।
ਹੋਕਾ ਨਾਮ ਦਾ ਕਿਰਤ ਦੀ ਕਰਨ ਪੂਜਾ,
ਲੋਕੋ ਕਿਰਤੀਆਂ ਹਿੱਸੇ ਹੈ ਆਈ ਸਿੱਖੀ।

ਸੇਕ ਏਸ ਸਹਾਰੇ ਨੇ ਤਵੀਆਂ ਦੇ,
ਗਈ ਚਰਖੜੀਆਂ ਉੱਤੇ ਚੜ੍ਹਾਈ ਸਿੱਖੀ।
ਰਹਿਮਤਾਂ ਉਨ੍ਹਾਂ ਸਿਰ ਗੁਰਾਂ ਦੀਆਂ ਹੋਣ ਲੋਕੋ,
ਜਿਨ੍ਹਾਂ ਗੁਰਮੁਖਾਂ ਜਨਮ ਘਰ ਪਾਈ ਸਿੱਖੀ।
ਧੰਨ ਮਾਵਾਂ ਜਿਨ੍ਹਾਂ ਸੂਰੇ ਦਲੇਰ ਜੰਮੇ,
ਵਧਦੀ ਜਾਵੇ ਇਹ ਦੂਣ ਸਵਾਈ ਸਿੱਖੀ।
ਸਿੱਖੀ ਆਪ ਸਰੂਪ ਅਕਾਲ ਦਾ ਹੈ,
'ਸੰਤ ਸਿੰਘਾ' ਨਾ ਛੁਪੇ ਛੁਪਾਈ ਸਿੱਖੀ।
ਸਿੱਖੀ ਦਿੱਖ ਜਹਾਨ ਤੋਂ ਵੱਖ ਲੋਕੋ,
ਜਾਂਦੀ ਸਿਦਕ ਦੇ ਨਾਲ ਨਿਭਾਈ ਸਿੱਖੀ।

ਕਿਰਤ ਕਰਨੀ ਵੰਡ ਕੇ ਫੇਰ ਛਕਣਾ,

ਬੰਦੇ ਤਾਈਂ ਇਹ ਕਰਮ ਸਿਖਾਏ ਸਿੱਖੀ।
ਲੜਨਾ ਧਰਮ ਲਈ ਖੜ੍ਹਨਾ ਮਜਲੂਮ ਵੱਲੇ,
ਆਪਾ ਵਾਰਨਾ ਪੰਧ ਰੁਸ਼ਨਾਏ ਸਿੱਖੀ।
ਸੀਸ ਜਾਂਦੈ ਤਾਂ ਜਾਏ, ਨਾ ਸਿਦਕ ਡੋਲੇ,
ਮਾਰਗ ਸੱਚ ਦਾ ਬੰਦੇ ਦਿਖਾਏ ਸਿੱਖੀ।
ਹੋਈ ਖੰਡੇ ਦੀ ਧਾਰ ’ਚੋਂ ਹੋਂਦ ਇਸਦੀ,
ਵੱਖਰੀ ਨਜ਼ਰ ਜਹਾਨ ਤੋਂ ਆਏ ਸਿੱਖੀ।

*************************

## ਸਰਗ ਸੱਤਵਾਂ

### (ਦੋਹਿਰਾ)

ਸਿਮਰ ਮਨਾ ਹਰਿ ਨਾਮ ਕੋ, ਪੂਰਨ ਹੋਵੇ ਘਾਲ।
ਕਰਦਾ ਆਸਾਂ ਪੂਰੀਆਂ, ਨਿਭੇ ਸਿਦਕ ਜੋ ਨਾਲ।

### (ਬੈਂਤ)

ਸ਼ੁਰੂ ਉਪਮਾ ਹੋਈ ਪੰਜਾਬ ਅੰਦਰ,
ਸਜਦੇ ਸੁਭਾ ਤੇ ਸ਼ਾਮ ਦੀਵਾਨ ਲੋਕੋ।
ਨਾਮ ਚਰਚਾ ਮਿੱਟੀ ਦੀ ਗੱਲ ਹੋਵੇ,
ਸੁਣਦੇ ਲੋਕ ਨੇ ਨਾਲ ਧਿਆਨ ਲੋਕੋ।
ਸਿੱਖ ਰਾਜ ਪਰੰਪਰਾ ਰਹੁ ਰੀਤਾਂ,
ਬਾਣੀ ਗੁਰਾਂ ਦੀ ਕਰਨ ਵਿਖਿਆਨ ਲੋਕੋ।
ਰਾਜ ਖਾਲਸਾ ਵਤਨ ਤੇ ਪਤਨ ਵਾਲ਼ੀ,
ਰਿੱਧੀ ਸਿੱਧੀ ਤੇ ਅਣਖ ਸਨਮਾਨ ਲੋਕੋ।
ਮਾਂ ਬੋਲੀ ਤੇ ਧਰਤ ਦੀਆਂ ਪਾਉਣ ਬਾਤਾਂ,
ਆਪਣਾ ਵਿਰਸਾ ਸਾਹਿਤ ਜ਼ੁਬਾਨ ਲੋਕੋ।
ਮਾਂ ਬੋਲੀ ਤੋਂ ਬਿਨਾਂ ਵਿਕਾਸ ਨਹੀਂ,
ਬੋਲੀ ਬੰਦੇ ਦੀ ਹੁੰਦੀ ਪਹਿਚਾਨ ਲੋਕੋ।
ਗੱਲ ਚੱਲੇ ਫਰੰਗੀ ਦੀ ਚਾਲ ਵਾਲ਼ੀ,
ਚੜ੍ਹੀ ਕਿਵੇਂ ਤੇ ਕਿੰਜ ਪਰਵਾਨ ਲੋਕੋ।
ਮਿਸ਼ਨ ਓਸ ਦਾ ਓਸ ਦੀ ਸੋਚ ਵਾਲ਼ੀ,
ਕਿਵੇਂ ਕਰੇ ਮਨੁੱਖਤਾ ਘਾਣ ਲੋਕੋ।
ਜਿਉਣਾ ਧਰਮ ਲਈ ਮਰਨਾ ਵਤਨ ਖਾਤਰ,
ਸੱਚਾ ਸੁੱਚਾ ਕਿਰਦਾਰ ਮਹਾਨ ਲੋਕੋ।
ਕਰਨ ਸਿਮਰਨ ਤੇ ਹੱਥੀਂ ਕਿਰਤ ਜਿਹੜੇ,
ਚੜ੍ਹਦੇ ਉਹ ਹੀ ਨੇ ਜੱਗ ਪਰਵਾਨ ਲੋਕੋ।
ਕਿਵੇਂ ਹੋਇਆ ਕਾਬਜ਼ ਅੰਗਰੇਜ਼ ਐਥੇ,

ਸ਼ਾਤਰ ਤੇਜ਼ ਤਰਾਰ ਸ਼ੈਤਾਨ ਲੋਕੋ।
ਮਿਸ਼ਨ ਓਸ ਦਾ ਓਸ ਦੀ ਕਲਪਨਾ ਦਾ,
ਕਰਦੇ ਬੈਠ ਕੇ ਸਭਾ ਵਿਖਿਆਨ ਲੋਕੋ।
ਰੱਖਿਆ ਗਊ ਗ਼ਰੀਬ ਦੀ ਨਾਮ ਜਪਣਾ,
ਹੋਣਾ ਸੱਚ ਦੇ ਲਈ ਕੁਰਬਾਨ ਲੋਕੋ।
ਜਾਗ੍ਰਿਤਿ ਕੌਮਾਂ ਦੇ ਸਦਾ ਇਤਿਹਾਸ ਹੁੰਦੇ,
ਚੇਤਨ ਲੋਕ ਨੇ ਕੌਮ ਦਾ ਮਾਣ ਲੋਕੋ।
ਸੂਰਾ ਸੋਈ ਜੋ ਲੜਦੈ ਧਰਮ ਖਾਤਰ,
ਮਾਣ ਕੌਮ ਦਾ ਪੁੱਤ ਮਹਾਨ ਲੋਕੋ।
ਸੱਚੀ ਭਗਤੀ ਕੌਮ ਤੇ ਧਰਤ ਦੀ ਹੈ,
ਕਰ ਕੇ ਖੱਟੀਏ, ਜੱਗ ਸਨਮਾਨ ਲੋਕੋ।
'ਸੰਤ ਸਿੰਘਾ' ਜੇ ਧਰਤ ਲਈ ਜਿੰਦ ਜਾਵੇ,
ਹੱਸ ਹੱਸ ਕਰ ਦੀਏ ਏਸ ਕੁਰਬਾਨ ਲੋਕੋ।

**(ਕਬਿੱਤ)**

ਬਾਣੀ ਦਾ ਸੰਚਾਰ ਹੱਟ, ਚੱਲਦੀ ਹੈ ਨਾਮ ਵਾਲ਼ੀ,
ਕਰਦੇ ਨੇ ਸਭੇ ਸਾਥੀ, ਮਿਲ ਲੋਕੋ ਕਾਰ ਜੀ।
ਤੇਰਾ ਤੇਰਾ ਵਾਲਾ ਵੱਟਾ, ਨਾਨਕ ਦੇ ਨਾਮ ਵਾਲਾ,
ਸੱਚ ਦਾ ਵਣਜ ਚੱਲੇ, ਖ਼ੂਬ ਕਾਰੋਬਾਰ ਜੀ।
ਰਾਮ ਨਾਮ ਜੁਗਿਆਸਾ, ਪ੍ਰੀਤ ਰੰਗ ਭਗਤੀ ਦਾ,
ਕਰਦੇ ਨੇ ਬਾਤ ਸਦਾ, ਮਾਨਵ ਸੁਧਾਰ ਦੀ।
ਕੰਮ ਕਾਜ ਵਾਲੀ ਸਾਂਭੀ, ਜੁੰਮੇਵਾਰੀ ਸਾਥੀਆਂ ਨੇ,
ਹਿੱਸੇ ਗੁਰਾਂ ਨਾਮ ਵਾਲਾ, ਆਇਆ ਹੈ ਸੰਚਾਰ ਜੀ।

ਸਾਫ਼ ਰਹਿਣੀ ਬਹਿਣੀ, ਕਰਨੀ ਤੇ ਕਥਨੀ ਦਾ,
ਹਿੱਸੇ ਆਇਆ ਗੁਰਾਂ ਦੇ ਹੈ, ਸਿੱਖਿਆ ਪਸਾਰ ਜੀ।
ਕਿਰਤ ਕਰੋ ਤੇ ਵੰਡ, ਛਕਣੇ ਦੀ ਸਿੱਖਿਆ 'ਤੇ,
ਸ਼ੁਰੂ ਕੀਤਾ ਗੁਰਾਂ ਨੇ ਹੈ, ਅਮਲ ਅਪਾਰ ਜੀ।

ਰਹੀ ਨਾ ਲੜਾਈ ਹੁਣ, ਸਿੱਧਾ ਜੰਗ ਲੜਨੇ ਦੀ,
ਏਸ ਲਈ ਸੱਚਾ ਸੁੱਚਾ, ਹੋਵੇ ਕਿਰਦਾਰ ਜੀ।
ਲੜਨੇ ਦੇ ਲਈ ਪੈਣੀ, ਕਰਨੀ ਮੁਸ਼ੱਕਤ ਹੈ,
ਲੜੀ ਜਾਵੇ ਕਿਵੇਂ ਬਣੇ, ਏਸ ਦਾ ਅਧਾਰ ਜੀ।

ਸਾਫ਼ ਕਿਰਦਾਰ ਹੋਵੇ, ਦਿਲਾਂ 'ਚ ਨਾ ਖ਼ਾਰ ਹੋਵੇ,
ਸੱਚੀ ਸੁੱਚੀ ਘਾਲਣਾ 'ਤੇ, ਦਿਲਾਂ 'ਚ ਪਿਆਰ ਹੋਵੇ।
ਇਹੋ ਜਿਹਾ ਰੰਗ ਹੋਵੇ, ਇੱਕੋ ਪਰਸੰਗ ਹੋਵੇ।
ਸਪਨਾ ਆਜ਼ਾਦੀ ਵਾਲ਼ਾ, ਤਦੇ ਹੀ ਸਾਕਾਰ ਹੋਵੇ।
ਨਾਮ ਵਾਲੀ ਸ਼ਕਤੀ ਤੇ, ਸੂਰਿਆਂ ਦੀ ਬਾਤ ਹੋਵੇ,
ਐਸਾ ਦੇਸ਼ ਭਗਤੀ ਦਾ, ਦਿਲਾਂ 'ਚ ਪਸਾਰ ਹੋਵੇ।
ਧਰਤੀ ਦੀ ਬਾਤ ਹੋਵੇ, ਸੂਹੀ ਪ੍ਰਭਾਤ ਹੋਵੇ,
ਹੋਵੇ ਹਿੰਦ ਵਾਸੀਆਂ 'ਤੇ, ਪਰਉਪਕਾਰ ਹੋਵੇ।

ਸਾਥੀ ਸਭੇ ਲੋਚਦੇ ਨੇ, ਕਹੇ ਗੁਰੂ ਬਾਲਕ ਜੋ,
ਪਰਗਟ ਹੋਣ ਕਦੋਂ, ਸੱਚ ਦੇ ਆਸਾਰ ਜੀ।
ਕਦੋਂ ਗੁਰੂ ਪਰਗਟ, ਕਰਨ ਤਪੱਸਿਆ ਨੂੰ,
ਗੁਰੂ ਰੂਪ ਵਾਲਾ ਹੋਵੇਂ, ਪੇਸ਼ ਉਪਹਾਰ ਜੀ।
ਮੁੱਕੇ ਇੰਤਜ਼ਾਰ ਆਵੇ, ਘੜੀ ਉਹ ਸੁਲੱਖਣੀ,
ਪਾਹੁਲ! ਖੰਡੇ ਬਾਟੇ ਵਾਲੀ, ਕਰਨ ਤਿਆਰ ਜੀ।
ਨਾਨਕ ਦੀ ਬਾਣੀ ਗੂੰਜੇ, ਸਾਧਨਾ ਗੋਬਿੰਦ ਜੀ ਦੀ,
ਆਵੇ ਲੋਕਾਂ ਸਾਹਵੇਂ ਉਹ, ਰੂਪ ਕਰਤਾਰ ਜੀ।

ਮਨਾਂ 'ਚ ਵਿਰਾਗ ਡਾਢਾ, ਲੋਚਦੇ ਨੇ ਘੜੀ ਉਹ,
ਹੋਵੇ ਕਲਿਆਣ ਸੁਖੀ, ਵਸੇ ਸੰਸਾਰ ਜੀ।
ਸਮੇਂ ਦੇ ਸੰਯੋਗ ਵਾਲਾ, ਭੇਦ ਕਿਸੇ ਜਾਣਿਆ ਨਾ,
ਜਾਣਦਾ ਹੈ ਓਹੀ ਸੱਚਾ, ਪਰਬਦਗਾਰ ਜੀ।
ਨਾਮ ਵਾਲੇ ਰੰਗ ਵਿੱਚ, ਰੰਗੀ ਕਾਇਨਾਤ ਜਾਵੇ,

ਭੈਣੀ ਪਿੰਡੋਂ ਸ਼ੁਰੂ ਹੋਵੇ, ਨਾਮ ਸੰਚਾਰ ਜੀ।
'ਸੰਤ ਸਿੰਘਾ' ਮਨ ਵਿੱਚ, ਪ੍ਰੇਮ ਰਸ ਭਗਤੀ ਦਾ,
ਗੁਰਮੁਖਾਂ ਸਿਰੋਂ ਲੱਥੇ, ਕੂੜ ਸਰਕਾਰ ਜੀ।

ਕੇਹੋ ਜਿਹਾ ਰੰਗ ਹੋਵੇ, ਨਵਾਂ ਰੂਪ ਖਾਲਸੇ ਦਾ,
ਬਣਦੇ ਨੇ ਕੇਹੋ ਜਿਹੇ, ਦੇਖਣੈ ਆਸਾਰ ਜੀ।
ਕੀ ਨੇ ਅਸੂਲ ਅੱਗੇ ਕੇਹੋ ਜਿਹੀ ਧਾਰਨਾ ਹੈ,
ਕਿਰਪਾ ਕਰਨ ਕਦੋਂ, ਦੇਣ ਉਪਹਾਰ ਜੀ।
ਲੰਘਦੇ ਨੇ ਦਿਨ ਰਾਤ, ਘੜੀਆਂ ਉਡੀਕ ਵਿੱਚ,
ਆਵੇ ਕਦੋਂ ਘੜੀ ਉਹ, ਸੁਲੱਖਣੀ ਆਪਾਰ ਜੀ,
ਨਾਮ ਪ੍ਰੇਮ ਭਗਤੀ ਦਾ, ਦਿਲਾਂ 'ਚ ਜਗਾਇਆ ਦੀਵਾ,
ਹੋਵੇ ਕਦੋਂ ਜੱਗ ਵਿੱਚ, ਚਾਨਣ ਪਸਾਰ ਜੀ।

ਬਣਿਆਂ ਸਬੱਬ ਹੈ ਜੋ, ਸਾਧੂਆਂ ਦਾ ਮੇਲ ਹੋਇਆ,
ਆਪ ਹੀ ਕਰਾਏ ਹੱਥੀਂ, ਜਿਨ੍ਹਾਂ ਚਾਹੇ ਕਾਜ ਜੀ।
ਅੰਬਰੀਂ ਉਡਾਏ ਪੰਛੀ, ਬਿਨਾਂ ਉਹ ਪਰਾਂ ਦੇ ਲੋਕੋ,
ਭਰਦੇ ਨੇ ਦੇਖੇ ਬਿਨ, ਪੰਖੋ ਪਰਵਾਜ਼ ਜੀ।
ਕਰਨੀ ਕਮਾਈ ਹੁੰਦੀ, ਔਖੀ ਹੱਕ ਸੱਚ ਵਾਲੀ,
ਸੂਰੇ ਹੀ ਉਠਾਉਣ, ਹੱਕ ਸੱਚ ਦੀ ਆਵਾਜ਼ ਜੀ।
ਕੂੜ ਦਾ ਪਸਾਰਾ ਹੋਵੇ, ਹੁੰਦੀ ਨਹੀਂ ਜੜ੍ਹ ਲੋਕੋ,
ਸਜਦੇ ਅਮਰ ਵੇਲ, ਸਿਰ ਨਹੀਂ ਤਾਜ ਜੀ।

ਵਿਰਲੇ ਮਨੁੱਖ ਨੇ ਜੋ, ਲੜਨ ਮਨੁੱਖਤਾ ਲਈ,
ਕਰਦੇ ਧਰਮ ਹਿੱਤ, ਵਿਰਲੇ ਹੀ ਕਾਜ ਜੀ।
ਸ਼ਮ੍ਹਾਂ ਦੇ ਦੁਆਲੇ ਸਦਾ, ਪਰਵਾਨੇ ਘੁੰਮਦੇ ਨੇ,
ਆਪਣੀ ਹੀ ਧੁਨ ਵਿੱਚ, ਮਸਤ ਅੰਦਾਜ਼ ਜੀ।
ਉਸੇ ਦੀ ਹੈ ਖੇਡ ਸਾਰੀ, ਉਸੇ ਦੀਆਂ ਰਹਿਮਤਾਂ,
ਉਸਨੇ ਛੁਪਾ ਕੇ ਰੱਖੇ, ਬੰਦੇ ਕੋਲੋਂ ਰਾਜ ਜੀ।

'ਸੰਤ ਸਿੰਘਾ' ਓਸ ਦੀ ਰਜ਼ਾ 'ਚ ਸਭ ਪਾਈਦਾ ਹੈ,
ਓਸ ਦੀ ਰਜ਼ਾ 'ਚ ਹੁੰਦੈ, ਸਮੇਂ ਦਾ ਆਗਾਜ਼ ਜੀ।

ਸਾਥੀ ਸਭੇ ਫੌਜ ਵਾਲੇ, ਫਿਰ ਤੋਂ ਮਿਲਾਏ ਦੇਖੋ,
ਫਿਰ ਤੋਂ ਮਿਲਾਏ ਲੋਕੋ, ਦੇਖੋ ਲੋਕੋ ਹੱਟ ਨੇ।
ਕਾਹਨ ਸਿੰਘ ਸੂਬੇਦਾਰ, ਆਖਦੇ ਨਿਹੰਗ ਜਿਸ,
ਬੁੱਧ ਸਿੰਘ ਸੁੱਧ ਸਿੰਘ, ਗਾਉਂਦੇ ਖੜ੍ਹੇ ਭੱਟ ਨੇ।
ਆ ਗਿਆ ਦਿਆਲ ਸਿੰਘ, ਸਾਂਭੀ ਹੈ ਗੋਪਾਲ ਹੱਟੀ,
ਖੇਤੀ ਬਾੜੀ ਸਾਂਭੀ ਵਰਿਆਮ ਸਿੰਘ ਜੱਟ ਨੇ।
ਬੰਦਗੀ ਗੁਰੂ ਜੀ ਹਿੱਸੇ, ਜਪਦੇ ਇਲਾਹੀ ਬਾਣੀ,
ਸਜਦੇ ਦੀਵਾਨ ਲੋਕੀ, ਨਾਮ ਰਹੇ ਰੱਟ ਨੇ।

ਭੈਣੀ ਦਰਬਾਰ ਦੀਆਂ, ਤੁਰੀਆਂ ਚੁਫੇਰ ਗੱਲਾਂ,
ਪਿੰਡੋ ਪਿੰਡੀਂ ਲੋਕ ਤੁਰੇ, ਆਉਂਦੇ ਵੱਟੋ ਵੱਟ ਨੇ।
ਕਿਰਤੀ ਕਿਸਾਨ ਸਭੇ, ਬੈਠ ਦੇ ਰਜ਼ਾ 'ਚ ਉਹਦੀ,
ਕਰਦੇ ਬਚਨ ਗੁਰੂ ਸਾਫ਼ ਤੇ ਸਪੱਟ ਨੇ।
ਸਿੱਖੀ ਹੈ ਸਰੂਪ ਬਾਕੀ, ਰਹੇ ਨਾ ਅਸੂਲ ਲੋਕੋ,
ਰਹਿ ਗਿਆ ਦਿਖਾਵਾ ਬਾਕੀ, ਸਿਦਕੀ ਤਾਂ ਘੱਟ ਨੇ।
ਸੁਣ ਕੇ ਬਚਨ ਮੁੱਖੋਂ, ਉੱਠਦੈ ਉਬਾਲ ਚਿੱਤ,
ਫੁੱਟਦੇ ਨਾਸੂਰ ਬਣ, ਸੀਨੇ ਲੱਗੇ ਫੱਟ ਨੇ।

ਜਿਨ੍ਹਾਂ ਦੇ ਵਡੇਰੇ ਸੁਭਾ, ਕਰਦੇ ਇਸ਼ਨਾਨ ਉੱਠ,
ਪੜ੍ਹਦੇ ਸੀ ਬਾਣੀ ਨਾਮ, ਗੁਰਾਂ ਦਾ ਧਿਆਉਂਦੇ ਜੀ।
ਤਿਨਾਂ ਦੇ ਵਾਰਿਸ ਬੈਠ, ਕੰਜਰਾਂ ਦੇ ਕੋਠਿਆਂ 'ਤੇ,
ਡਿੱਠੇ ਦਾਰੂ ਪੀਂਦੇ ਲੋਕੋ, ਮੌਜਾਂ ਨੇ ਉਡਾਉਂਦੇ ਜੀ।
ਭੁੱਲਗੇ ਗੁਰਾਂ ਦੀ ਬਾਣੀ, ਪੱਲੇ ਹੈ ਦਿਖਾਵਾ ਬਾਕੀ,
ਫੋਕੀਆਂ ਨੇ ਸ਼ੋਹਰਤਾਂ, ਦੇ ਹਾਰ ਗਲ਼ ਪਾਉਂਦੇ ਜੀ।
ਦਿਲਾਂ 'ਚ ਹਵਸ ਭਾਰੂ, ਜਾਗਿਆ ਹੈ ਲੋਭ ਮਨ,

ਕਰਦੇ ਕਰਮ ਭੈੜੇ, ਲੋਕਾਂ ਭਰਮਾਉਂਦੇ ਜੀ।

ਹੋਰ ਕਦੋਂ ਤੱਕ ਚੱਲੂ, ਘਾਣ ਮਰਿਯਾਦਾ ਵਾਲਾ,
ਬੈਠ ਕੇ ਪਰ੍ਹਾ ਦੇ ਵਿੱਚ, ਹੈਣ ਦੁਹਰਾਉਂਦੇ ਜੀ।
ਜਾਗੀ ਨਾ ਜੇ ਕੌਮ ਬਾਕੀ, ਰਹੇ ਨਾ ਵਜੂਦ ਲੋਕੋ,
ਗੱਲ ਇਹ ਸੱਚੀ ਕੌੜੀ, ਲੋਕਾਂ ਕੰਨੀ ਪਾਉਂਦੇ ਜੀ।
ਛੈਣਿਆਂ ਦੀ ਤਾਲ ਵਿੱਚ, ਉੱਚਿਆਂ ਸੁਰਾਂ 'ਚ ਲੋਕੋ,
ਸ਼ਬਦ ਇਲਾਹੀ ਜਦੋਂ, ਮਸਤੀ 'ਚ ਗਾਉਂਦੇ ਜੀ।
ਛਿੜਦਾ ਵਿਰਾਗ ਮਨ, ਮਸਤੀ ਪੰਡਾਲ ਛਾਏ,
ਕਰਕੇ ਵਿਆਖਿਆ ਨੇ, ਜਦੋਂ ਸਮਝਾਉਂਦੇ ਜੀ।

**(ਬੈਂਤ)**

ਲਿਖਿਆ ਉਹੀ ਮੈਂ ਕਰਾਂ ਬਿਆਨ ਲੋਕੋ,
ਲਿਖੇ ਲੇਖ ਜੋ ਲੇਖ ਲਿਖਾਰੀਆਂ ਨੇ।
ਸੱਚ ਲਿਖਣਾ ਬੋਲਣਾ ਬਹੁਤ ਔਖਾ,
ਪੈਂਦੀਆਂ ਕੱਟਣੀਆਂ ਸਿਰ ਦੁਸ਼ਵਾਰੀਆਂ ਨੇ।
ਜਿਹੜੇ ਹੱਕ ਤੇ ਸੱਚ ਤੇ ਦੇਣ ਪਹਿਰਾ,
ਉਨ੍ਹਾਂ ਹਿੰਮਤਾਂ ਕਦੇ ਨਾ ਹਾਰੀਆਂ ਨੇ।
ਸਿਜਦਾ ਉਨ੍ਹਾਂ ਨੂੰ ਜਿਨ੍ਹਾਂ ਇਤਿਹਾਸ ਸਾਂਭੇ,
ਲਿਖਿਆ ਸੱਚ ਹੈ ਜਿਨ੍ਹਾਂ ਲਿਖਾਰੀਆਂ ਨੇ।
'ਸੰਤ ਸਿੰਘ' ਇਤਿਹਾਸ ਦੇ ਫੋਲ ਵਰਕੇ,
ਲਿਖਤਾਂ ਕਾਗ਼ਜ਼ਾਂ ਹਿੱਕ ਉਤਾਰੀਆਂ ਨੇ।
ਸਿਦਕਵਾਨ ਨਾ ਸਿਦਕ ਤੋਂ ਕਦੇ ਡੋਲਣ,
ਲਾਉਂਦੇ ਅੰਬਰੀਂ ਸਦਾ ਉੱਡਾਰੀਆਂ ਨੇ।

ਪੰਨੇ ਬੋਲਦੇ ਸੱਚ ਇਤਿਹਾਸ ਵਾਲੇ,
ਮੁਸ਼ਕਲ ਸਾਂਭਣਾ ਬੜਾ ਇਤਿਹਾਸ ਹੁੰਦੈ।
ਪੱਲੇ ਹੁੰਦੀ ਹਕੂਮਤ ਇਨਸਾਨੀਅਤ ਨਾ,

ਉਨ੍ਹਾਂ ਥੋਪਣਾ ਕੂੜ ਮਿਥਿਹਾਸ ਹੁੰਦੈ।
ਸੱਚ ਕਹਿਣ ਤੇ ਲਿਖਣ ਤੇ ਮਿਲੇ ਫਾਂਸੀ,
ਲਿਖਦਾ ਆਮ ਨਹੀਂ ਲਿਖਦਾ ਖਾਸ ਹੁੰਦੈ।
ਜੁੱਗਾਂ ਤੀਕ ਜੁਗਿਆਸਾ ਦੀ ਗੱਲ ਚੱਲੇ,
ਜਿਹੜਾ ਜਾਗਦੈ ਨਹੀਂ ਨਿਰਾਸ ਹੁੰਦੈ।
ਕਰਮ ਸਾਧਨਾ ਬੰਦੇ ਦੇ ਨਾਲ ਚੱਲੇ,
ਕਰਦਾ ਕਰਮ ਤੇ ਜੋ ਵਿਸ਼ਵਾਸ ਹੁੰਦੈ।
ਜਿਨ੍ਹਾਂ ਹਿਰਦਿਆਂ ਮਿੱਟੀ ਦੀ ਮਹਿਕ ਵਸਦੀ,
ਉਨ੍ਹਾਂ ਮਿੱਟੀ ਦਾ ਸਦਾ ਧਰਵਾਸ ਹੁੰਦੈ।
ਸਿਦਕਵਾਨ ਹੀ ਸਿਦਕ ਦੇ ਨਾਲ ਨਿਭਦੈ,
ਨਾ ਉਹ ਡੋਲਦੈ ਨਾ ਨਿਰਾਸ ਹੁੰਦੈ।
'ਸੰਤ ਸਿੰਘਾ' ਸਭ ਸਿਦਕ ਦੀਆਂ ਹੈਣ ਬਾਤਾਂ,
ਆਉਂਦਾ ਸਿਦਕ ਬਿਨ ਕਾਰਜ ਨਾ ਰਾਸ ਹੁੰਦੈ।

*************************

## ਸਰਗ ਅੱਠਵਾਂ
### (ਦੋਹਿਰਾ)

ਆਈ ਘੜੀ ਸੁਲੱਖਣੀ, ਚੜ੍ਹਿਆ ਆਣ ਵਿਸਾਖ।
ਪਿੰਡ ਭੈਣੀਓਂ ਪੁੰਗਰੇ, ਨਵੀਂ ਪੰਥ ਦੀ ਸ਼ਾਖ।

### (ਕਾਫੀ ਛੰਦ)

ਸੰਨ ਸਤਵੰਜਾ ਦਿਨ ਵਿਸਾਖੀ,
ਸੰਗਤਾਂ ਭੈਣੀ ਆਈਆਂ......
ਰੰਗ ਗੁਰਾਂ ਦੇ ਰੰਗੀ ਧਰਤੀ,
ਕੀ ਕਰੀਏ ਵਡਿਆਈਆਂ......
ਵਿੱਚ ਦੀਵਾਨਾਂ ਢਾਡੀ ਗਾਉਂਦੇ,
ਸੂਰਮਿਆਂ ਦੀਆਂ ਵਾਰਾਂ......
ਘੱਤ ਵਹੀਰਾਂ ਆਈ ਸੰਗਤ,
ਕੀ ਮਰਦ ਕੀ ਨਾਰਾਂ......
ਮੇਲਾ ਭਰਿਆ ਰੌਣਕ ਹੋਈ,
ਸਤਿਗੁਰ ਕਾਜ ਰਚਾਏ......
ਅਕਾਲ ਬੁੰਗੇ ਪਰਚਮ ਅਮਨ ਦੇ,
ਜਾਣੇ ਨੇ ਲਹਿਰਾਏ......
ਅਮਨ ਸੁਨੇਹਾ ਗੁਰੂ ਵਾਰਤਾ,
ਗੁਰ ਪੰਥ ਸਜੇ ਨਿਆਰਾ......
ਨਾਮਧਾਰੀ ਗੁਰੂ ਪੰਥ ਖਾਲਸਾ,
ਸਤਿਗੁਰ ਨਾਮ ਅਧਾਰਾ......
ਗੋਲ਼ ਪਗੜੀ ਸਿੱਧਾ ਬਾਣਾ,
ਕਮਰਕਸਾ ਗਲ਼ ਮਾਲਾ......
ਸਫ਼ਾਜੰਗ ਵਿੱਚ ਕਮਰ ਕਸੇ ਦੇ,
ਜੱਗੋਂ ਪੰਥ ਨਿਰਾਲਾ......
ਸਰਬਲੋਹ ਦੇ ਬਾਟੇ ਵਿੱਚੋਂ,

ਅੰਮ੍ਰਿਤ ਗੁਰ ਵਰਤਾਊ......
ਨਾਮਧਾਰੀ ਗੁਰੂ ਪੰਥ ਖਾਲਸਾ
ਹੋਂਦ ਅਨੋਖੀ ਪਾਊ......
ਭਗਤੀ ਵਿੱਚੋਂ ਸ਼ਕਤੀ ਪਾ ਕੇ,
ਜੱਗ ਵਿੱਚ ਨਾਂ ਚਮਕਾਊ......
ਨਾਨਕ ਨਾਮ ਗੁਰੂ ਗੋਬਿੰਦ ਉਪਮਾ,
ਬਹਿ ਸੰਗਤ ਜਸ ਸਾਊ......

**(ਬੈਂਤ)**

ਝੰਡਾ ਅਮਨ ਦਾ ਝੂੱਲਿਆ ਪਿੰਡ ਭੈਣੀ,
ਜੀਹਦੀ ਜੱਗ 'ਤੇ ਵੱਖਰੀ ਸ਼ਾਨ ਲੋਕੋ।
ਨਾਮਧਾਰੀ ਸੰਤ ਖਾਲਸਾ ਸਿਰਜਣਾ ਦਾ,
ਪਰਚਮ ਝੂਲਿਆ ਵਿੱਚ ਅਸਮਾਨ ਲੋਕੋ।
ਨਾਨਕ ਨਾਮ ਗੁਰੂ ਗੋਬਿੰਦ ਦੇ ਮਿਸ਼ਨ ਵਾਲਾ,
ਚੜ੍ਹੇ ਪੰਥ ਇਹ ਜੱਗ ਪਰਵਾਨ ਲੋਕੋ।
ਖੰਡੇ ਧਾਰ 'ਚੋਂ ਅੰਮ੍ਰਿਤ ਦੀ ਵਹੇ ਗੰਗਾ,
ਝੂਲੇ ਪੰਥ ਦਾ ਅੰਬਰ ਨਿਸ਼ਾਨ ਲੋਕੋ।
ਬਖਸ਼ੇ ਬਰਕਤਾਂ ਆਪ ਅਕਾਲ ਸੱਚਾ,
ਖੱਟੇ ਨਾਮਣਾ ਵਿੱਚ ਜਹਾਨ ਲੋਕੋ।
ਬਖਸ਼ਿਸ਼ ਗੁਰਾਂ ਦੀ ਮਿੱਟੀ ਦੀ ਸਾਧਨਾ ਦਾ,
ਕਰੇ ਇਹ ਸੰਸਾਰ ਗੁਣਗਾਨ ਲੋਕੋ।
ਰੰਗ ਮਿੱਟੀ ਦੇ ਰੰਗਿਆ ਇਹ ਜਾਮਾ,
ਬਣੇ ਮਿੱਟੀ ਦੀ ਆਣ ਤੇ ਸ਼ਾਨ ਲੋਕੋ।
ਹੋਣ ਕਾਜ ਸੰਪੂਰਨ ਕਰੇ ਆਪ ਸਤਿਗੁਰ,
ਉਹਦੀਆਂ ਬਖਸ਼ਿਸ਼ਾਂ ਦਾ ਵਿਖਿਆਨ ਲੋਕੋ।
'ਸੰਤ ਸਿੰਘਾ' ਸਭ ਉਹਦੀਆਂ ਰਹਿਮਤਾਂ ਨੇ,
ਉਹ ਹੀ ਬਖਸ਼ਦੈ ਪਰ੍ਹਾ ਵਿੱਚ ਮਾਣ ਲੋਕੋ।

## (ਦਵੱਈਆ ਛੰਦ)

ਅੰਮ੍ਰਿਤ ਦਾਤ ਖੰਡੇ ਬਾਟੇ ਦੀ, ਬਾਬਾ (ਗੁਰੂ) ਕਰੀ ਤਿਆਰੀ।
ਹੱਥੀਂ ਆਪ ਛਿਕਾਈ ਸਿੰਘਾਂ, ਬਾਬਾ (ਗੁਰੂ) ਪਰਉਪਕਾਰੀ।
ਪੰਜ ਸਿੰਘਾਂ ਨੂੰ ਉਨ੍ਹਾਂ ਬਾਟਿਉਂ, ਅੰਮ੍ਰਿਤ ਆਪ ਛਕਾਇਆ।
ਸਿੱਖੀ ਰਹਿਤ ਮਰਿਯਾਦਾ ਵਾਲਾ, ਕਰਮ ਉਨ੍ਹਾਂ (ਗੁਰੂ) ਸਮਝਾਇਆ।

ਸਿੱਧਾ ਸਾਦਾ ਭੇਖ ਖਾਲਸਾ, ਸਿੱਧੀ ਰਹਿਣੀ ਬਹਿਣੀ।
ਗਊ ਗ਼ਰੀਬ ਮਜਲੂਮ ਦੀ ਰਾਖੀ, ਪੂਰਨ ਕਥਨੀ ਕਹਿਣੀ।
ਸ਼ਾਕਾਹਾਰੀ ਭੋਜਨ ਘਰ ਦਾ, ਬਹਿ ਸੰਗਤ ਵਰਤਾਓ।
ਮਾਸ ਸ਼ਰਾਬ ਵਕਾਰੀ ਖਾਣੇ, ਤਾਈਂ ਹੱਥ ਨਾ ਲਾਓ।

ਨਾਰ ਪਰਾਈ ਭੈਣ ਬਰਾਬਰ, ਸਮਝੋ ਧੀਆਂ ਮਾਵਾਂ।
ਔਰਤ ਦਾ ਸਤਿਕਾਰ ਕਰੇ ਜੋ, ਉਹ ਹੀ ਮਾਣੇ ਛਾਵਾਂ।
ਛੱਡ ਵਿਦੇਸ਼ੀ ਮਹਿੰਗੇ ਲੀੜੇ, ਸਵਦੇਸ਼ੀ ਅਪਣਾਓ।
ਗੁਰਮੁੱਖੀ ਅੱਖਰ ਪੜ੍ਹੋ ਪੰਜਾਬੀ, ਮਾਂ ਬੋਲੀ ਜਸ ਗਾਓ।

ਰਹਿਣੀ ਬਹਿਣੀ ਸ਼ੁਧ ਖਾਲਸਾ, ਰਹਿਣਾ ਨਰ ਤੇ ਨਾਰੀ।
ਆਪਣੇ ਕਾਰਜ ਆਪ ਸੁਆਰੋ, ਲੈ ਸਿਰ ਜੁੰਮੇਵਾਰੀ।
ਛੱਡ ਤੰਤਰ ਸਰਕਾਰੀ ਤਾਈਂ, ਝਗੜੇ ਖ਼ੁਦ ਨਿਪਟਾਓ।
ਵਿਆਹ, ਭੋਗ, ਫਜ਼ੂਲ ਖਰਚਿਆਂ, ਤਾਈਂ ਖ਼ੁਦ ਨੱਥ ਪਾਓ।

ਕਮਰਕਸਾ ਗਲ਼ ਉੱਨ ਦੀ ਮਾਲਾ, ਭਜਣਾ ਪਰਉਪਕਾਰੀ।
ਦੇ ਉਪਦੇਸ਼ ਬਾਬਾ (ਗੁਰੂ) ਜੀ ਸੰਗਤ, ਹੈ ਸੀ ਸੋਚ ਉਭਾਰੀ।
ਸ਼ੁਧ ਨੀਰ ਕੁਏ ਦਾ ਪਾਣੀ, ਹੱਥੀਂ ਡੋਲ ਫੜ੍ਹਾ ਕੇ।
ਕਰੋ ਸਾਧਨਾ ਗੁਰ ਪੂਰੇ ਦੀ, ਬਹਿ ਸੰਗਤ ਵਿੱਚ ਗਾ ਕੇ।

ਕਰੇ ਸਾਧਨਾ ਜੋ ਨਰ ਨਾਰੀ, ਕੇਸੀਂ ਕਰ ਇਸ਼ਨਾਨਾਂ।
ਸਿਮਰੇ ਨਾਮ ਸਵੇਰੇ ਉੱਠ ਕੇ, ਚੜ੍ਹ ਜੇ ਧੁਰ ਪਰਵਾਨਾਂ।

ਕਰਕੇ ਬਖਸ਼ਿਸ਼ ਸੀ ਅੰਮ੍ਰਿਤ ਦੀ, ਬਾਬਾ (ਗੁਰੂ) ਬਚਨ ਸੁਣਾਇਆ।
ਨਾਮਧਾਰੀ ਗੁਰਾਂ ਸੰਤ ਖਾਲਸਾ, ਭੈਣੀ ਜਦੋਂ ਸਜਾਇਆ।

ਗੁਰਬਾਣੀ ਲੜ੍ਹ ਲਾ ਸੰਗਤ ਨੂੰ, ਹੈ ਸੀ ਨਾਮ ਜਪਾਇਆ।
ਨਾਨਕ ਨਾਮ ਦਾ ਹੋਕਾ ਦਿੱਤਾ, ਬਹਿ ਸੰਗਤ ਜਸ ਗਾਇਆ।
ਗੁਰ ਪੂਰੇ ਦੀ ਕੀਤੀ ਉਪਮਾ, ਸਿਮਰਨ ਨੂੰ ਵਡਿਆਇਆ।
'ਸੰਤ ਸਿੰਘਾ' ਗੁਰਾਂ ਮਾਰਗ ਸੱਚ ਦੇ, ਸੀ ਸੰਗਤ ਨੂੰ ਪਾਇਆ।

**(ਦੋਹਿਰਾ)**

ਸੰਨ ਸਤਵੰਜਾ ਗਦਰ ਦਾ, ਵਰ੍ਹਾ ਦਰਜ ਇਤਿਹਾਸ।
ਪਹਿਲਾ ਇਹ ਸੰਗ੍ਰਾਮ ਹੈ, ਦਰਜ ਕਿਤਾਬਾਂ ਖਾਸ।

ਰਾਜੇ ਰਾਣੇ ਹਿੰਦ ਦੇ, ਫੜ੍ਹ ਹੱਥੀਂ ਸ਼ਮਸ਼ੀਰ।
ਕੁੱਦੇ ਵਿੱਚ ਮੈਦਾਨ ਦੇ, ਰਹੇ ਜੱਗ ਜੋ ਸੀਰ।

ਕਾਰਤੂਸਾਂ 'ਤੇ ਚਰਬੀ, ਵਿਸ਼ਾ ਬਣੇ ਜੋ ਖਾਸ।
ਫੌਜ ਲੋਕੋ ਸੀ ਭੜਕੀ, ਹੋ ਕੇ ਮਨੋਂ ਉਦਾਸ।

ਮੇਰਠ ਛਾਉਨੀ ਅੰਦਰੇ, ਖ਼ੂਬ ਪਿਆ ਘਮਸਾਨ।
ਮੰਗਲ ਪਾਂਡੇ ਦੋਸਤੋ, ਤਲੀ ਟਿਕਾਈ ਜਾਨ।

**(ਬੈਂਤ)**

ਵਰ੍ਹਾ ਗ਼ਦਰ ਦਾ ਦਰਜ ਇਤਿਹਾਸ ਅੰਦਰ,
ਪਿਆ ਹਿੰਦ ਦੇ ਵਿੱਚ ਘਮਸਾਨ ਹੈ ਸੀ।
ਬਾਗ਼ੀ ਹੋਏ ਸਨ ਫੌਜੀ ਛੱਡ ਬੈਰਕਾਂ ਨੂੰ,
ਉਨ੍ਹਾਂ ਤਲੀ ਟਿਕਾਈ ਜਾਨ ਹੈ ਸੀ।
ਮੰਗਲ ਪਾਂਡੇ ਨੇ ਕਤਲ ਅੰਗਰੇਜ਼ ਕੀਤੇ,

ਹੋਇਆ ਧਰਮ ਦੇ ਲਈ ਕੁਰਬਾਨ ਹੈ ਸੀ।
ਕਾਰਤੂਸਾਂ 'ਤੇ ਚਰਬੀ ਦੇ ਖੋਲ ਸੁਣ ਕੇ,
ਖ਼ੂਨ ਖੌਲਿਆ ਜਾਗਿਆ ਇਮਾਨ ਹੈ ਸੀ।
ਕੁੱਦੇ ਰਾਜ ਘਰਾਣੇ ਕਈ ਹਿੰਦ ਦੇ ਸਨ,
ਪਾਉਣ ਲਈ ਉਹ ਖੋਏ ਸਨਮਾਨ ਹੈ ਸੀ।
ਪਾਈਆਂ ਭਾਜੜਾਂ ਉਨ੍ਹਾਂ ਫਰੰਗੀਆਂ ਨੂੰ,
ਕੀਤਾ ਵਿੱਚ ਮੈਦਾਨ ਦੇ ਘਾਣ ਹੈ ਸੀ।
ਤਾਤੀਆ ਤੋਪੇ ਤੇ ਫਰਨਵੀਸ ਵਰਗੇ,
ਰਾਣੀ ਝਾਂਸੀ ਵੀ ਕੁੱਦੀ ਮੈਦਾਨ ਹੈ ਸੀ।
ਬਹਾਦਰ ਸ਼ਾਹ ਬਿਠਾਇਆ ਫਿਰ ਤਖਤ ਦਿੱਲੀ,
ਕੀਤੀ ਉਨ੍ਹਾਂ ਬਹਾਲ ਫਿਰ ਸ਼ਾਨ ਹੈ ਸੀ।
'ਸੰਤ ਸਿੰਘਾ' ਸੰਖੇਪ ਵਿੱਚ ਕਰੀਂ ਵਰਨਣ,
ਕਾਇਮ ਕੀਤਾ ਸਤਿਕਾਰ ਤੇ ਮਾਣ ਹੈ ਸੀ।

## (ਦੋਹਿਰਾ)

ਉੱਠੇ ਰਾਜੇ ਹਿੰਦ ਦੇ, ਪਿਆ ਜਦੋਂ ਘਮਸਾਨ।
ਓਟ ਲਈ ਪੰਜਾਬ ਦੀ, ਸ਼ਾਤਰ ਉਸ ਸ਼ੈਤਾਨ।

## (ਬੈਂਤ)

ਬਾਜ਼ੀ ਫਿਰ ਫਿਰੰਗੀ ਦੇ ਹੱਥ ਆਈ,
ਮਦਦਗਾਰ ਜਦ ਹੋਈਆਂ ਰਿਆਸਤਾਂ ਜੀ।
ਸ਼ਾਤਰ ਤੇਜ਼ ਤਰਾਰ ਫਰੰਗੀਆਂ ਨੇ,
ਫਿਰ ਤੋਂ ਖੇਡੀਆਂ ਕੂੜ ਸਿਆਸਤਾਂ ਜੀ।
ਨਾਭਾ ਜੀਂਦ ਪਟਿਆਲਾ ਰਜਵਾੜਿਆਂ ਲੈ,
ਯੂਨੀਅਨ ਜੈਕ ਸੀ ਫੇਰ ਲਹਿਰਾਇ ਦਿੱਤਾ।
ਹਾਰਿਆ ਦਿੱਲੀ ਦਾ ਤਖਤ ਫਿਰ ਜਿੱਤ ਉਸਨੇ,
ਡੰਕਾ ਜਿੱਤ ਦਾ ਇਵੇਂ ਬਜਾਇ ਦਿੱਤਾ।

ਬਹਾਦਰ ਸ਼ਾਹ ਨੂੰ ਉਨ੍ਹਾਂ ਨੇ ਕੈਦ ਕਰਕੇ,
ਕਾਲ ਕੋਠੜੀ ਵਿੱਚ ਜੀ ਪਾਇ ਦਿੱਤਾ।
ਬਹੁਤੇ ਬਾਗ਼ੀਆਂ ਤਾਈਂ ਸੀ ਕਤਲ ਕੀਤਾ,
ਕਈਆਂ ਵਿੱਚ ਚੁਰਾਹੇ ਲਟਕਾਇ ਦਿੱਤਾ।
ਈਸਟ ਇੰਡੀਆ ਹੱਥੋਂ ਕਮਾਨ ਲੈ ਕੇ,
ਰਾਜ ਬਰਤਾਨੀਆਂ ਹਿੰਦ ਮਿਲਾਇ ਦਿੱਤਾ।
ਹੁਣ ਸੀ ਹੱਥ ਕਮਾਂਡ ਬਰਤਾਨੀਆਂ ਦੇ,
ਯੂਨੀਅਨ ਜੈਕ ਕੁੱਲ ਹਿੰਦ ਫਰ੍ਹਾਇ ਦਿੱਤਾ।

**(ਦਵੱਈਆ ਛੰਦ)**

ਅੱਖੀਂ ਡਿੱਠਾ ਹਾਲ ਗੁਰਾਂ ਨੇ, ਅੱਖੀਂ ਉਹ ਤਸਵੀਰਾਂ।
ਰੰਗ ਬਦਲਦਾ ਦਸ਼ਾ ਬਦਲਦੀ, ਤੇ ਇਖ਼ਲਾਕ ਜ਼ਮੀਰਾਂ।
ਰਾਜ ਬਦਲਦਾ ਲੋਕ ਬਦਲਦੇ, ਦੇਖੇ ਰੰਗ ਤਮਾਸ਼ੇ।
ਸੱਥਰ ਵੈਣ ਉਜਾੜਾਂ ਅੱਖੀਂ, ਹੱਥ ਸ਼ਾਹਾਂ ਦੇ ਕਾਸੇ।

**(ਕਬਿੱਤ)**

ਪਿੰਡ ਪਿੰਡ ਜਾ ਕੇ ਲਾਉਂਦੇ, ਗੁਰੂ ਜੀ ਦੀਵਾਨ ਬੈਠ,
ਤਰਕ ਦਲੀਲਾਂ ਦੇ ਕੇ, ਲੋਕਾਂ ਸਮਝਾਉਣ ਜੀ।
ਧਰਤੀ ਪ੍ਰੀਤ ਵਾਲਾ, ਚੜ੍ਹਿਆ ਮਜੀਠ ਰੰਗ,
ਸੁੱਤੀਆਂ ਜ਼ਮੀਰਾਂ ਵਾਲੇ, ਲੋਕਾਂ ਨੂੰ ਜਗਾਉਣ ਜੀ।
ਸੂਰਿਆਂ ਦੀ ਕਥਾ, ਰੰਗ, ਢੰਗ ਵਿਸ਼ਾ ਜ਼ਿੰਦਗੀ ਦਾ,
ਗਾਉਂਦੇ ਵਾਰਾਂ ਕਥਾ ਸੁਣ, ਚੜ੍ਹ ਜਾਵੇ ਪੌਣ ਜੀ।
ਝੂਮਦੇ ਨੇ ਲੋਕ ਸੁਣ, ਕਥਾ ਵੀਰ ਯੋਧਿਆਂ ਦੀ,
ਉੱਚੀ ਜਦੋਂ ਬੋਲ ਕੇ, ਦੀਵਾਨਾਂ ਜਸ ਗਾਉਣ ਜੀ।

ਲੋਕ ਮਨਾਂ ਵਿੱਚ ਦੀਵਾ, ਜਾਗੇ ਦੇਸ਼ ਭਗਤੀ ਦਾ,
ਬੀਰ ਰਸ ਰਚਨਾ ਨੂੰ, ਜਦੋਂ ਦੁਹਰਾਉਣ ਜੀ।

ਸਜਦੇ ਦੀਵਾਨ ਲੋਕੀ, ਮਾਣਦੇ ਅਨੰਦ ਬੈਠ,
ਜੁੜਦਾ ਹੈ 'ਕੱਠ ਲੋਕੀ, ਦੂਰੋਂ ਦੂਰੋਂ ਆਉਣ ਜੀ।
ਦੇਣ ਸਤਿਕਾਰ ਲੋਕੀਂ, ਧੀਆਂ ਧਿਆਣੀਆਂ ਨੂੰ,
ਪੁੱਤਾਂ ਵਾਂਗੂੰ ਮਾਣ ਧੀਆਂ, ਲੋਕਾਂ ਘਰੀਂ ਪਾਉਣ ਜੀ।
'ਸੰਤ ਸਿੰਘਾ' ਫੈਲੀ ਸਾਰੇ, ਉਪਮਾ ਪੰਜਾਬ ਵਿੱਚ,
ਕਾਰਜ ਗੁਰਾਂ ਦੇ ਤਾਈਂ, ਲੋਕ ਵਡਿਆਉਣ ਜੀ।

ਭਰਮਾਂ ਪਖੰਡਾਂ ਤਾਈਂ, ਭੰਡਦੇ ਦਲੀਲਾਂ ਦੇ ਕੇ,
ਨਸ਼ਿਆਂ ਕੁਰਹਿਤਾਂ ਤਾਈਂ, ਭੰਡ ਸਮਝਾਉਣ ਜੀ।
ਮੜ੍ਹੀਆਂ, ਮਸਾਣਾਂ, ਗੁੱਗੇ, ਮਾੜੀਆਂ ਤੋਂ ਤੌਬਾ ਕਰ,
ਸਜਣੇ ਨੂੰ ਸਿੰਘ ਲੋਕੀ, ਭੈਣੀ ਪਿੰਡ ਆਉਣ ਜੀ।
ਦਿਲ 'ਚ ਤੜਫ ਵਧੇ, ਜੋਸ਼ ਦੇਸ਼ ਭਗਤੀ ਦਾ,
ਹੌਸਲੇ ਬੁਲੰਦ ਜੀਣ, ਉੱਚੀ ਕਰ ਧੌਣ ਜੀ।
ਨਾਮ ਦਾਨ ਭਗਤੀ ਤੇ, ਵਾਰ ਵੀਰ ਯੋਧਿਆਂ ਦੀ,
ਸੁਣਦੇ ਨੇ ਬੈਠ ਲੋਕੀ, ਜਦੋਂ ਵੀ ਸੁਣਾਉਣ ਜੀ।

**(ਬੈਂਤ)**

ਰਾਖੇ ਵਤਨ ਦੇ ਮਿੱਟੀ ਦੀ ਜੋ ਕਰਨ ਪੂਜਾ,
ਚੜ੍ਹਦੇ ਲੋਕ ਉਹ ਜੱਗ ਪਰਵਾਨ ਲੋਕੋ।
ਦੇਸ਼ ਭਗਤੀ ਸਭ ਤੋਂ ਕਰਮ ਉੱਚਾ,
ਸੱਚਾ ਸੁੱਚਾ ਹੈ ਕਰਮ ਮਹਾਨ ਲੋਕੋ
ਲੋਕ ਮਨਾਂ ਜੋ ਪ੍ਰੇਮ ਦੀ ਜੋਤ ਬਾਲ਼ੇ,
ਜਾਵਾਂ ਓਸ ਤੋਂ ਮੈਂ ਕੁਰਬਾਨ ਲੋਕੋ।
ਕਰਮ ਸਾਧਨਾ ਓਟ ਅਕਾਲ ਦੀ ਹੈ,
ਐਵੇਂ ਕਰਦੇ ਨਾ ਲੋਕ ਗੁਣਗਾਨ ਲੋਕੋ।
ਕਿੱਸੇ ਉਨ੍ਹਾਂ ਦੇ ਗਾਵੇ ਸੰਸਾਰ ਸਾਰਾ,
ਉਪਮਾ ਗਾਉਂਦੀ ਹੈ ਹਰ ਜ਼ੁਬਾਨ ਲੋਕੋ।
ਹੁੰਦੇ ਸੂਰੇ ਪਹਿਚਾਣ ਨੇ ਕੌਮ ਦੀ ਜੀ,

ਆਣ-ਬਾਣ ਤੇ ਕੌਮ ਦੀ ਸ਼ਾਨ ਲੋਕੋ।
ਕੰਬਣ ਦੇਖ ਹਕੂਮਤਾਂ ਬਾਦਸ਼ਾਹੀਆਂ,
ਝੁਕਦੇ ਨਹੀਂ ਲੱਖ ਲਾਵੇ ਕੋਈ ਤਾਣ ਲੋਕੋ।
ਯੋਧੇ ਵੀਰ ਮੁਲਕ ਕੌਮਾਂ ਦੇ ਹੋਣ ਸਾਂਝੇ,
ਮੈਂ ਨਾ ਆਖਦਾ ਕਹੇ ਜਹਾਨ ਲੋਕੋ।
ਰੁਤਬਾ ਜੱਗ 'ਤੇ ਉਨ੍ਹਾਂ ਦਾ ਸਦਾ ਉੱਚਾ,
ਤੁਰਦੇ ਤਲੀ ਟਿਕਾ ਜੋ ਜਾਨ ਲੋਕੋ।
'ਸੰਤ ਸਿੰਘਾ' ਜੋ ਕੌਮ ਦੇ ਹੋਣ ਹੀਰੇ,
ਕਦੇ ਛੱਡਦੇ ਨਹੀਂ ਮੈਦਾਨ ਲੋਕੋ।

ਨਾਮਧਾਰੀ ਪਰੰਪਰਾ ਰਹੁ ਰੀਤਾਂ,
ਗੁਰਮਤ ਸਾਧਨਾ ਅਤੇ ਸੰਸਕਾਰ ਲੋਕੋ।
ਰਹਿਣੀ ਬਹਿਣੀ ਤੇ ਕਥਨੀ ਦਾ ਨਾਮ ਦੂਜਾ,
ਸੱਚਾ ਸੁੱਚਾ ਹੈ ਸਾਫ਼ ਕਿਰਦਾਰ ਲੋਕੋ।
ਜਿਉਣਾ ਅਣਖ ਨਾਲ ਗੁਰਾਂ ਦੀ ਰਜ਼ਾ ਅੰਦਰ,
ਵਸੇ ਦਿਲਾਂ ਵਿੱਚ ਪ੍ਰੇਮ ਸਤਿਕਾਰ ਲੋਕੋ।
ਸਿਜਦਾ ਮਿੱਟੀ ਨੂੰ ਧਰਮ ਲਈ ਕਰਨ ਕਾਰਜ,
ਨਾਨਕ ਨਾਮ ਗੋਬਿੰਦ ਆਧਾਰ ਲੋਕੋ।
ਰੱਖਿਆ ਗਊ ਗ਼ਰੀਬ ਲਈ ਮਰ ਮਿਟਣਾ,
ਜਾਣੇ ਏਸ ਨੂੰ ਕੁੱਲ ਸੰਸਾਰ ਲੋਕੋ।
ਮਾਲ਼ਾ ਉੱਨ ਦੀ ਚਿੱਟਾ ਲਿਬਾਸ ਤਨ ਦਾ,
ਸਿਰ 'ਤੇ ਸਿੱਧੀ ਤੇ ਭਾਰੀ ਦਸਤਾਰ ਲੋਕੋ।
ਕਮਰਕਸਾ ਲਿਬਾਸ ਤਨ ਦੁੱਧ ਚਿੱਟਾ,
ਜਿਉਂ ਸਾਗਰੀਂ ਹੰਸਾਂ ਦੀ ਡਾਰ ਲੋਕੋ।
ਭਗਤੀ ਰੰਗ ਪ੍ਰੀਤ ਸਿਰ ਚੜ੍ਹ ਬੋਲੇ,
ਉੱਚੀ ਬੋਲਦੇ ਭਜਣ ਕਰਤਾਰ ਲੋਕੋ।
ਕੂਕਾਂ ਮਾਰਨ ਤੋਂ ਕੂਕਾ ਮਸ਼ਹੂਰ ਹੋਇਆ,
ਮਸਤੀ ਰੰਗ ਇਹ ਰੰਗ ਆਪਾਰ ਲੋਕੋ।

ਮਰਦ ਨਾਰੀ ਦੇ ਵਿੱਚ ਨਾ ਭੇਦ ਰੱਖਣ,
ਦੋਹਾਂ ਤਾਈਂ ਬਰਾਬਰ ਸਤਿਕਾਰ ਲੋਕੋ।
ਰਾਖਾ ਵਤਨ ਦਾ ਧਰਤੀ ਦਾ ਇਹ ਪੁੱਤਰ,
ਨਾਮਧਾਰੀ ਹੈ ਗੁਰੂ ਪਰਵਾਰ ਲੋਕੋ।
ਪੰਥ ਸਾਜ ਗੁਰਾਂ ਭੈਣੀ ਦੀ ਧਰਤ ਉੱਤੇ,
ਕੀਤਾ ਮਾਨਵਤਾ 'ਤੇ ਪਰਉਪਕਾਰ ਲੋਕੋ।

ਮਾਲ਼ਾ ਉੱਨ ਦੀ ਕਰੇ ਵਿਸ਼ੇਸ਼ ਕਾਰਜ,
ਗਿਣਤੀ ਸਿੰਘਾਂ ਦੀ ਕਰੇ ਵਿਖਿਆਨ ਮਾਲ਼ਾ।
ਮਾਲ਼ਾ ਸਿਮਰਨਾ ਭਗਤੀ ਅਕਾਲ ਉਸਤਤ,
ਮੰਗਦੀ ਬੰਦੇ ਦਾ ਗੁਰੂ ਧਿਆਨ ਮਾਲ਼ਾ।
ਮਾਲ਼ਾ ਲੜੀ ਨਹੀਂ ਖਾਲੀ ਹੈ ਮੋਤੀਆਂ ਦੀ,
ਰੰਗ ਭਗਤੀ ਦਾ ਕਰੇ ਬਿਆਨ ਮਾਲ਼ਾ।
ਉਂਗਲ ਪੋਟਿਆਂ ਨਾਮ ਰੰਗ ਸਾਧਨਾ ਦਾ,
ਕਰਮ ਸਾਧਨਾ ਦਏ ਗਿਆਨ ਮਾਲ਼ਾ।
ਨਾਮਧਾਰੀ ਤਵਾਰੀਖ ਗਵਾਹ ਇਸ ਦੀ,
ਜਿਸ ਦੀ ਹੋਂਦ ਦੀ ਬਾਣੀ ਪਹਿਚਾਨ ਮਾਲ਼ਾ।
'ਸੰਤ ਸਿੰਘਾ' ਤੂੰ ਮਾਲ਼ਾ ਦੇ ਫੇਰ ਮਣਕੇ,
ਕਰਕੇ ਗੁਰਾਂ ਦਾ ਤੂੰ ਧਿਆਨ ਮਾਲ਼ਾ।

**************************

## ਸਰਗ ਨੌਂਵਾਂ

### (ਦੋਹਿਰਾ)

ਰਾਜ ਸਤਾ ਜਦ ਬਦਲਦੀ, ਬਦਲਣ ਤਦ ਕਾਨੂੰਨ।
ਰਾਜ ਸਤਾ ਦਾ ਦੋਸਤੋ, ਇਹ ਪਹਿਲਾ ਮਜ਼ਬੂਨ।

### (ਬੈਂਤ)

ਕਾਬਜ਼ ਹੋ ਅੰਗਰੇਜ਼ ਪੰਜਾਬ ਉੱਤੇ,
ਉਸਨੇ ਲੋਕਾਂ ਨੂੰ ਹੁਕਮ ਸੁਣਾਇ ਦਿੱਤਾ।
ਅਸਲਾ, ਬਰਛੇ, ਤਲਵਾਰਾਂ, ਸਣੇ ਟਕੂਏ,
ਜਮ੍ਹਾਂ ਕਰਨਾ ਡੰਢੋਰਾ ਪਿਟਵਾਇ ਦਿੱਤਾ।
ਆਨਾ ਟਕੂਆ, ਬਰਛਾ, ਤਲਵਾਰ ਹੈ ਸੀ,
ਦੁੱਗਣਾ ਗੁਰਮੁਖੀ ਕਾਇਦਿਆਂ ਲਾਇ ਦਿੱਤਾ।
ਸ਼ੁਰੂ ਕੀਤੇ ਮਿਸ਼ਨਰੀ ਸਕੂਲ ਆਪਣੇ,
ਪਾਦਰੀ ਨੰਨਾ ਸੀ ਓਸ ਬਿਠਾਇ ਦਿੱਤਾ।
ਮਾਤ ਭਾਸ਼ਾ ਗਿਆਨ ਦਾ ਜੋ ਚਸ਼ਮਾ,
ਖਤਮ ਕਰਨ ਲਈ ਜਾਲ਼ ਵਿਛਾਇ ਦਿੱਤਾ।
'ਸੰਤ ਸਿੰਘਾ' ਤਵਾਰੀਖ਼ ਗਵਾਹ ਇਸ ਦੀ,
ਲਿਖਤਕਾਰਾਂ ਨੇ ਲਿਖ ਸਮਝਾਇ ਦਿੱਤਾ।

### (ਕਬਿੱਤ)

ਦਿਨੋ ਦਿਨ ਵਧੀਂ ਜਾਵੇ, ਉਪਮਾ ਪੰਜਾਬ ਵਿੱਚ,
ਕਰਨ ਦੀਦਾਰ ਲੋਕੀ, ਦੂਰੋਂ ਦੂਰੋਂ ਆਉਣ ਜੀ।
ਕਰਕੇ ਦੀਦਾਰ ਪਾਉਣ, ਖੁਸ਼ੀਆਂ ਅਨੰਦ ਲੋਕੀ,
ਬੈਠ ਕੇ ਪਰ੍ਹਾ ਦੇ ਵਿੱਚ, ਨਾਮ ਜਸ ਗਾਉਣ ਜੀ।
ਲੈ ਕੇ ਆਉਂਦੇ ਭੇਟ ਤੋਹਫੇ, ਗੁਰਾਂ ਦੇ ਹਜ਼ੂਰ ਲੋਕੀ,
ਮਿਲਦਾ ਸਕੂਨ ਭੇਟਾ, ਚਰਨੀਂ ਚੜ੍ਹਾਉਣ ਜੀ।
ਰਸਦ, ਅਨਾਜ, ਦੁੱਧ, ਦਹੀਂ, ਘੀ, ਜੋ ਪਕਵਾਨ,

ਖੁਸ਼ੀਆਂ ਦੇ ਨਾਲ ਆ ਕੇ, ਲੰਗਰ 'ਚ ਪਾਉਣ ਜੀ।

ਬਿਸ਼ਨ ਪੁਰੇ ਦਾ ਜੱਟ, ਨਾਉਂ ਹੈ ਮੰਗਲ ਸਿੰਘ,
ਸੁਣ ਗੁਰ ਉਪਮਾ ਹੈ ਦੀਦ ਆਇਆ ਪਾਉਣ ਜੀ।
ਕਰਕੇ ਦੀਦਾਰ ਮਨ, ਜਾਗਿਆ ਵਿਰਾਗ ਐਸਾ,
ਚੀਨੀ ਘੋੜੀ ਹੱਥੀ ਪਾ.ਲੀ, ਚਰਨੀਂ ਚੜ੍ਹਾਉਣ ਜੀ।
ਏਸ ਘੋੜੀ ਨਾਲ ਨਾਮ, ਜੁੜਿਆ ਗੁਰਾਂ ਦਾ ਹੈ ਜੀ,
ਚੀਨੀ ਵਾਲਾ ਪਾਤਸ਼ਾਹ, ਕਹਿ ਲੋਕ ਵਡਿਆਉਣ ਜੀ।
'ਸੰਤ ਸਿੰਘਾ' ਕਰੀਏ ਜਾ, ਚੱਲ ਤੂੰ ਦੀਦਾਰੇ ਆਪਾਂ,
ਕਰਕੇ ਦੀਦਾਰ ਹੋਵੇ, ਗੰਗਾ ਦਾ ਨਹਾਉਣ ਜੀ।

**(ਦਵੱਈਆ ਛੰਦ)**

ਸੰਨ ਅਠਵੰਜਾ ਜ਼ਿਲ੍ਹਾ ਜਲੰਧਰ, ਲਿਖਿਆ ਕਲਮ ਜ਼ੁਬਾਨੀ।
ਗੁਰ ਸਿੱਖੀ ਪ੍ਰਚਾਰ ਸ਼ੁਰੂ ਕਰ, ਕੀਤਾ ਕੰਮ ਲਾਸਾਨੀ।
ਪਿੰਡ ਮੁਠੱਡੇ ਵਿੱਚ ਗੁਰਾਂ ਨੇ, ਸਨ ਦੀਵਾਨ ਸਜਾਏ।
ਨਾਮਧਾਰੀ ਗੁਰੂ ਪੰਥ ਖਾਲਸਾ, ਆਪਣੀ ਹੋਂਦ ਵਧਾਏ।

ਪੰਥ ਨਿਸ਼ਾਨੀ ਸਿਮਰਨ ਮਾ.ਲਾ, ਲੋਕ ਗੁਰਾਂ ਤੋਂ ਪਾਉਂਦੇ।
ਭਰਮ ਪਖੰਡੋਂ ਕੱਢ ਲੋਕਾਂ ਨੂੰ, ਗੁਰ ਹਰਿ ਨਾਮ ਜਪਾਉਂਦੇ।
ਕਰਦੇ ਕੂੜ ਪਖੰਡਾਂ ਖੰਡਨ, ਗੁੱਗਾ ਥਾਨ ਮਜਾਰਾਂ।
ਪੀਰ ਖ਼ਾਨੇ ਦਰਗਾਹ ਮਕਬਰੇ, ਅੰਧ ਵਿਸ਼ਵਾਸੀ ਠਾਰ੍ਹਾਂ।

ਕਬਰ ਮਜਾਰਾਂ ਤੋੜ ਘਰਾਂ 'ਚੋਂ, ਲੋਕਾਂ ਰਾਹੇ ਪਾਇਆ।
ਨਾਨਕ ਨਾਮ ਦਾ ਦਿੱਤਾ ਹੋਕਾ, ਹਰਿ ਜਸ ਨਾਮ ਜਪਾਇਆ।
ਜੁੜ ਬਾਣੀ ਸੰਗ ਸੰਤ ਬਣ ਗਏ, ਜੋ ਸਨ ਲੋਕ ਕਬਾਬੀ।
ਉੱਠ ਸਵੇਰੇ ਕਰਦੇ ਸਿਮਰਨ, ਸਜਗੇ ਸਿੰਘ ਰਬਾਬੀ।

ਲੋਕ ਹਿਤਾਂ ਵੱਲ ਮੁੱਖ ਹੋ ਗਿਆ, ਲੋਚਣ ਲੋਕ ਸਵੇਰਾ।

ਹਿਰਦੇ ਅੰਦਰ ਪ੍ਰੀਤ ਵਸ ਗਈ, ਮਿਟਿਆ ਕਾਲਖ ਨ੍ਹੇਰਾ।
ਅਭਿਲਾਸ਼ੀ ਗੁਰ ਦਰਸ਼ਨ ਪਾ ਕੇ, ਗਦ-ਗਦ-ਗਦ ਹੋ ਜਾਵਣ।
ਜੋ ਲੋਕੀ ਸਨ ਭਟਕੇ ਰਾਹੋਂ, ਬੈਠ ਹਰੀ ਜਸ ਗਾਵਣ।

ਵਧਦਾ ਜਾਵੇ ਪੰਥ ਨਿਰਾਲਾ, ਵੰਡਣ ਉੱਨ ਦੀ ਮਾਲ਼ਾ।
ਕਰੇ ਰਹਿਮਤਾਂ ਸਤਿਗੁਰ ਮੇਰਾ, ਉਹੀਓ ਬਖਸ਼ਣ ਵਾਲਾ।
ਸੰਨ ਅਠਵੰਜਾ ਤੋਂ ਇਕਾਹਟ, ਹੈ ਸੀ ਹੋਂਦ ਉਭਾਰੀ।
ਸੰਨ ਇਕਾਹਟ ਅਰਧ ਕੁੰਭੀ ਦੀ, ਕੀਤੀ ਗੁਰਾਂ ਤਿਆਰੀ।

ਅਰਧ ਕੁੰਭੀ ਗੰਗਾ ਤੱਟ ਜਾ, ਸੀ ਸੰਵਾਦ ਰਚਾਇਆ।
ਕੂੜ ਪਖੰਡੋਂ ਲਾਹ ਕੇ ਪਰਦਾ, ਸਾਧਾਂ ਰਾਹੇ ਪਾਇਆ।
ਨਾਗੇ, ਨਿਰਮਲੇ, ਸਾਧ, ਵਿਦਾਂਤੀ, ਸਨ ਸ਼ਰਨਾਈ ਆਏ।
ਭਰਮ ਪਖੰਡੋਂ ਕੱਢ ਗੁਰਾਂ ਨੇ, ਸਨ ਮਾਰਗ ਰੁਸ਼ਨਾਏ।

ਬਲ਼ਦੀ ਗੋਲੀ ਸੁੱਟ ਗੰਗਾ ਵਿੱਚ, ਹੱਥੀਂ ਆਪ ਬੁਝਾਈ।
ਸੰਗਤ ਹੈ ਸੀਂ ਦੰਗ ਰਹਿ ਗਈ, ਦੇਖ ਕਰਿਸ਼ਮਾ ਭਾਈ।
ਮਾਈ ਸਾਹਿਬ ਕੌਰ ਵਿਦਾਂਤੀਂ, ਸੇਕ ਰਤਾ ਨਾ ਆਇਆ।
ਨਾਮ ਦਾਨ ਸਿਮਰਨ ਸ਼ਕਤੀ ਦਾ, ਚੜ੍ਹਿਆ ਰੰਗ ਸਵਾਇਆ।

ਸੰਨ ਬਾਹਟ 'ਚ ਦੀਪ ਮਾਲ਼ਾ 'ਤੇ, ਸਨ ਹਰਿ ਮੰਦਰ ਆਏ।
ਹਰਿ ਜਸ ਗਾਇਆ ਬਹਿ ਪਰਕਰਮਾ, ਦੀਵੇ ਆਪ ਜਗਾਏ।
ਮਾਝੇ ਅੰਦਰ ਗੁਰਮੱਤ ਵਾਲਾ, ਕੀਤਾ ਗੁਰਾਂ ਪਸਾਰਾ।
ਨਾਨਕ ਨਾਮ ਗੋਬਿੰਦ ਉਪਮਾ, ਹਰਿ ਜਸ ਨਾਮੁ ਅਧਾਰਾ।

ਕਰਮ ਸਾਧਨਾ ਹਰਿ ਜਸ ਭਗਤੀ, ਸਤਿਗੁਰ ਨਾਮ ਜਪਾਉਂਦੇ।
ਸਾਧ ਸੰਗਤ ਵਿੱਚ ਬਹਿ ਕੇ ਗੁਰ ਜੀ, ਕਰਮਾਂ ਨੂੰ ਵਡਿਆਉਂਦੇ।
ਲਿਵ ਲਾਗੀ ਗੁਰ ਦਰਸ਼ਨ ਪਾਵਾਂ, ਹਜ਼ਰੋ ਪਾਵਾਂ ਫੇਰਾ।
ਦਰਸ਼ਨ ਕਰਕੇ ਧੰਨ ਹੋ ਜਾਵਾਂ, ਪਾਇਆ ਯਾਦਾਂ ਘੇਰਾ।

ਹਜ਼ਰੋ ਸ਼ਹਿਰ ਵਸੇ ਗੁਰ ਬਾਲਕ, ਹਜ਼ਰੋ ਨੂੰ ਮਨ ਭਾਵੇ।
ਸਾਹਿਬ ਹੱਥੇ ਵਡਿਆਈਆਂ, ਕਰਦਾ ਸੋ ਜੋ ਚਾਹਵੇ।
ਪਹੁੰਚ ਝਨਾ ਦੇ ਕੰਢੇ ਉੱਤੇ, ਖ਼ਬਰ ਮਿਲੀ ਦੁਖਦਾਈ।
ਗੁਰੂ ਬਾਲਕ ਪੰਜ ਤੱਤ ਸਮਾਏ, ਸੁਣ ਗੁਰ ਉਪਮਾ ਗਾਈ।

**(ਦੋਹਿਰਾ)**

ਸਿਮਰ ਮਨਾ ਹਰਿ ਨਾਮ ਕੋ, ਨਾਮ ਬਿਨਾ ਕਛੁ ਨਾਹਿ।
ਬਿਨ ਸਿਮਰੇ ਹਰਿ ਨਾਮ ਕੋ, ਜਾਵੇ ਜਨਮ ਅਜਾਇ।

ਕਰ ਸ਼ੁਕਰਾਨਾ ਰਾਮ ਦਾ, ਬਹਿ ਸਨ ਹਰਿ ਜਸ ਗਾਇ।
ਕੀਤੀ ਬੈਠ ਅਰਾਧਨਾ, ਹੋਵੇ ਆਪ ਸਹਾਇ।

ਕਰਦੇ ਗੁਰੂ ਅਰਾਧਨਾ, ਮਿੱਟੀ ਦਾ ਗੁਣਗਾਨ।
ਕਿਰਤ ਕਰੇਂਦੇ ਨਾਮ ਦੀ, ਮਿੱਟੀ ਦਾ ਵਿਖਿਆਨ।

ਛੱਟਾ ਦੇਂਦੇ ਨਾਮ ਦਾ, ਮੁੜੇ ਸਿਆਲਾਂ ਵੱਲ।
ਛੇੜ ਵਤਨ ਦੀ ਵਾਰਤਾ, ਕਰਨ ਵਤਨ ਦੀ ਗੱਲ।

**(ਕਬਿੱਤ)**

ਫੇਰੀ ਜਾ ਸਿਆਲਕੋਟ, ਵੱਲ ਪਾਈ ਗੁਰਾਂ ਹੈ ਸੀ,
ਕਰਿਆ ਸੀ ਗੁਰਸਿੱਖੀ, ਵਾਲਾ ਪਰਚਾਰ ਜੀ।
ਨਾਮ ਵਾਲਾ ਛੱਟਾ ਦਿੱਤਾ, ਤਾਰਿਆ ਲੁਕਾਈ ਤਾਈਂ,
ਉਪਮਾ ਹਰੀ ਦੀ ਗਾਈ, ਨਾਮ ਸੀ ਆਧਾਰ ਜੀ।
ਲਿਖੇ ਇਤਿਹਾਸਕਾਰਾਂ, ਕਿੱਸੇ ਨੇ ਸਮੇਂ ਦੇ ਲੋਕੋ,
ਹੋਈ ਸਿਰ ਕਿਰਪਾ ਹੈ, ਜਿਨ੍ਹਾਂ 'ਤੇ ਅਪਾਰ ਜੀ।
ਤਾਰਾ ਸਿੰਘ ਅਨਜਾਣ, ਲਿਖ ਗੁਰੂ ਵਾਰਤਾ ਹੈ,

ਕੌਮ ਉੱਤੇ ਕੀਤਾ ਡਾਢਾ, ਪਰਉਪਕਾਰ ਜੀ।

ਕਰਕੇ ਦੀਦਾਰ ਭੁੱਖ, ਉੱਤਰੇ ਦਿਲਾਂ ਦੀ ਦੇਖੋ,
ਦੂਰੋਂ ਦੂਰੋਂ ਆਉਂਦੇ ਲੋਕ, ਕਰਨ ਦੀਦਾਰ ਜੀ।
ਨਾਮਧਾਰੀ ਪੰਥ ਰੂਪ, ਸੰਤ ਰੂਪ ਖਾਲਸੇ ਦਾ,
ਪੜ੍ਹੋ ਇਤਿਹਾਸ ਸਾਰੇ, ਪੜ੍ਹੋ ਨਰ ਨਾਰ ਜੀ।
'ਸੰਤ ਸਿੰਘਾ' ਜੱਗ ਇਹ, ਰੈਣ ਵਸੇਰਾ ਹੈ ਜੀ,
ਜਾਣਦਿਆਂ ਸਮਝੇ ਨਾ, ਇਹ ਸੰਸਾਰ ਜੀ।
ਪੂਰਨ ਸਰੂਪ ਸਾਧੂ, ਗੁਰੂ ਰਾਮ ਸਿੰਘ ਲੋਕੋ,
ਕੀਤਾ ਹੈ ਜਗਤ ਜਿਸ, ਚਾਨਣ ਪਸਾਰ ਜੀ।

************************

## ਸਰਗ ਦਸਵਾਂ

### (ਦੋਹਿਰਾ)

ਪੂਰਨਮਾਸ਼ੀ ਜੇਠ ਦੀ, ਪੜ੍ਹ ਦੇਖੋ ਇਤਿਹਾਸ।
ਸੰਨ ਤਰੇਹਟ ਵਾਰਤਾ, ਲਿਖੇ ਗੁਰਾਂ ਦਾ ਦਾਸ।

ਪਿੰਡ ਸਿਆੜ੍ਹ ਹੈ ਮਾਲਵੇ, ਲੁਧਿਆਣੇ ਦੇ ਕੋਲ਼।
ਕਥਾ ਦਰਜ ਇਤਿਹਾਸ ਹੈ, ਇਹ ਡਾਢੀ ਅਨਮੋਲ।

### (ਕਬਿੱਤ)

ਪਹੁੰਚ ਕੇ ਸਿਆੜ੍ਹ ਪਿੰਡ, ਲਾਏ ਨੇ ਦੀਵਾਨ ਗੁਰਾਂ,
ਕਰਨ ਦੀਦਾਰ ਲੋਕ, ਸੀਸ ਨੂੰ ਝੁਕਾਉਣ ਜੀ।
ਹਰਿ ਜਸ ਗਾਉਂਦੇ ਬਾਣੀ, ਗੁਰਾਂ ਦੀ ਉਚਾਰਦੇ ਨੇ,
ਸਿਦਕ ਅਸੂਲਾਂ ਵਾਲੀ, ਬਾਤ ਸਮਝਾਉਣ ਜੀ।
ਨਸ਼ੇ ਤੇ ਵਕਾਰਾਂ ਤਾਈਂ, ਭੰਡਦੇ ਦੀਵਾਨ ਵਿੱਚ,
ਸੱਚੀ ਸੁੱਚੀ ਸੋਚ ਵਾਲ਼ਾ, ਪਾਠ ਉਹ ਪੜ੍ਹਾਉਣ ਜੀ।
ਗੂੰਜਦੇ ਇਲਾਹੀ ਬੋਲ, ਵਿੱਚ ਨੇ ਫਿਜ਼ਾ ਦੇ ਲੋਕੋ,
ਮਸਤੀ ’ਚ ਹੇਕ ਜਦੋਂ, ਨਾਮ ਵਾਲੀ ਲਾਉਣ ਜੀ।

ਔਰਤ ਨੂੰ ਮਾਣ ਦਿਓ, ਜਣਨੀ ਸ੍ਰੇਸ਼ਟ ਹੈ,
ਔਰਤ ਦੇ ਹੱਕ ਵਿੱਚ, ਹਾਅ ਦਾ ਨ੍ਹਾਰਾਂ ਲਾਉਣ ਜੀ।
ਦਿਓ ਅਧਿਕਾਰ ਲੋਕੋ, ਧੀਆਂ ਨੂੰ ਬਰਾਬਰੀ ਦਾ,
ਧੀਆਂ ਵੀ ਜਿਉਣ ਲੋਕੋ, ਉੱਚੀ ਕਰ ਧੌਣ ਜੀ।
ਰਚਨਾ ਅਕਾਲ ਦੀ ਹੈ, ਇਹ ਸੰਸਾਰ ਸਾਰਾ,
ਪੜ੍ਹੋ ਮਾਤ ਭਾਸ਼ਾ ਤਾਈਂ, ਲੋਕਾਂ ਸਮਝਾਉਣ ਜੀ।
ਮਾਤ ਭਾਸ਼ਾ ਬਿਨਾਂ ਨਹੀਂ, ਮਿਲਦਾ ਗਿਆਨ ਬੰਦੇ,
ਭਾਵੇਂ ਲੱਖਾਂ ਬੋਲੀਆਂ ਨੂੰ, ਲੋਕ ਅਪਨਾਉਣ ਜੀ।

(ਬੈਂਤ)

ਪੂਰਨਮਾਸ਼ੀ ਮਹੀਨਾ ਜੇਠ ਦਾ ਸੀ,
ਕਰਮ ਸਾਧਨਾ ਲੋਕਾਂ ਸਮਝਾਉਣ (ਬਾਬਾ) ਸਤਿਗੁਰ।
ਕਥਾ ਦਰਜ ਹੈ ਇਹ ਇਤਿਹਾਸ ਅੰਦਰ,
ਨਾਨਕ ਨਾਮ ਗੋਬਿੰਦ ਜਪਾਉਣ (ਬਾਬਾ) ਸਤਿਗੁਰ।
ਗੁਰਮਤ ਸਾਧਨਾ ਰੰਗ ਮਜੀਠ ਲੋਕੋ,
ਨਵਾਂ ਰੰਗ ਇਤਿਹਾਸ ਚੜ੍ਹਾਉਣ (ਬਾਬਾ) ਸਤਿਗੁਰ।
ਪਿੰਡ ਸਿਆੜ੍ਹ ਮਾਲਵੇ ਧਰਤ ਉੱਤੇ,
ਅੰਮ੍ਰਿਤ ਪਾਨ ਰਹੇ ਧੀਆਂ ਕਰਾਉਣ (ਬਾਬਾ) ਸਤਿਗੁਰ।
ਕੌਰੋਂ ਸਿੰਘ ਦਾ ਦੇਣ ਖਿਤਾਬ ਧੀਆਂ,
ਭੇਦ ਔਰਤ ਤੇ ਮਰਦ ਮਿਟਾਉਣ (ਬਾਬਾ) ਸਤਿਗੁਰ।
ਸਿੱਖੀ ਪ੍ਰੇਮ ਗੁਰਮਤ ਸਾਧਨਾ ਦਾ,
ਬੂਟਾ ਪ੍ਰੀਤ ਲਾ ਰਾਹਾਂ ਰੁਸ਼ਨਾਉਣ (ਬਾਬਾ) ਸਤਿਗੁਰ।
ਦੇਣ ਧੀਆਂ ਬਰਾਬਰੀ ਮਰਦ ਦੀ ਜੀ,
ਸਿੰਘਣੀ ਆਖ ਕੇ ਧੀਆਂ ਬੁਲਾਉਣ (ਬਾਬਾ) ਸਤਿਗੁਰ।
'ਸੰਤ ਸਿੰਘਾ' ਗੁਰਬਾਣੀ ਦਾ ਜਾਪ ਕਰਦੇ,
ਬਾਣੀ ਗੁਰਾਂ ਦੀ ਲੋਕਾਂ ਜਪਾਉਣ (ਬਾਬਾ) ਸਤਿਗੁਰ।

ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ,
ਅੰਮ੍ਰਿਤ ਖੰਡੇ ਦਾ ਜਦੋਂ ਛਕਾਇਆ ਸੀ।
ਪੰਜ ਸਿੱਖਾਂ ਗੁਰੋਂ ਅੰਮ੍ਰਿਤ ਦੀ ਦਾਤ ਪਾ ਕੇ,
ਰੁਤਬਾ ਸਿੱਖ ਤੋਂ 'ਸਿੰਘ' ਦਾ ਪਾਇਆ ਸੀ।
ਧੀਆਂ ਤਾਈਂ ਸ਼ਹਿਜ਼ਾਦੀਆਂ ਆਖਿਆ ਸੀ,
ਨਾਮ 'ਕੌਰ' ਦਾ ਦੇ ਵਡਿਆਇਆ ਸੀ।
ਬਾਬਾ (ਗੁਰੂ) ਰਾਮ ਸਿੰਘ ਧੀਆਂ ਸਤਿਕਾਰ ਦਿੱਤਾ,
ਅੰਮ੍ਰਿਤ ਖੰਡੇ ਦਾ ਧੀਆਂ ਛਕਾਇਆ ਸੀ।
ਸਿੰਘਣੀ ਨਾਮ ਦੇ ਕਰੀ ਅਪਾਰ ਬਖਸ਼ਿਸ਼,
ਰੁਤਬਾ 'ਕੌਰ ਤੋਂ ਸਿੰਘ' ਦਾ ਪਾਇਆ ਸੀ।

ਪਾਈਆਂ ਲਾਹਣਤਾਂ ਕੂੜ ਸਮਾਜ ਤਾਈਂ,
'ਸਤੀ ਪ੍ਰਥਾ' ਦਾ ਭਰਮ ਮਿਟਾਇਆ ਸੀ।
ਬਾਲ ਵਿਆਹ ਤੋਂ ਲੋਕਾਂ ਨੂੰ ਵਰਜਿਆ ਸੀ,
ਵਿਧਵਾ ਨਾਰੀ ਦਾ ਮਾਣ ਵਧਾਇਆ ਸੀ।
ਸ਼ਾਦੀ ਵੱਟੇ ਦੀ ਪਾਈ ਦਹੇਜ ਲਾਹਣਤ,
ਊਚ ਨੀਚ ਦਾ ਭਰਮ ਮਿਟਾਇਆ ਸੀ।
ਦਿੱਤੀ ਸੇਧ ਸੀ ਨਵੀਂ ਸਮਾਜ ਤਾਈਂ,
ਰਸਮਾਂ ਫੋਕੀਆਂ ਤੋਂ ਪਰਦਾ ਲਾਹਿਆ ਸੀ।
'ਸੰਤ ਸਿੰਘਾ' ਜਗਾਈ ਜਨ ਚੇਤਨਾ ਸੀ,
ਜਿਉਣਾ ਵਤਨ ਦੇ ਲਈ ਸਿਖਾਇਆ ਸੀ।

## (ਕਬਿੱਤ)

ਬੜੀਆਂ ਕੁਰੀਤੀਆਂ ਨੇ, ਅੱਜ ਵੀ ਸਮਾਜ ਵਿੱਚ,
ਜਾਗੋ ਲੋਕੋ ਲਾਹਣਤਾਂ, ਇਹ ਮੁੱਢ ਤੋਂ ਨਕਾਰੀਏ।
ਮਾਵਾਂ ਧੀਆਂ ਭੈਣਾਂ ਤਾਈਂ, ਦਈਏ ਸਤਿਕਾਰ ਲੋਕੋ,
ਮਸਲਾ ਗੰਭੀਰ ਡਾਢਾ, ਪਰ੍ਹਾ 'ਚ ਵਿਚਾਰੀਏ।
'ਸੰਤ ਸਿੰਘਾ' ਦਿਲ ਵਸੀ, ਮਿੱਟੀ ਦੀ ਸੁਗੰਧ ਹੋਵੇ,
ਮਿੱਟੀ ਤਾਈਂ ਨਿੰਦੀਏ ਨਾ, ਬੋਲੀ ਨਾ ਵਿਸਾਰੀਏ।
ਜਿਸ ਦਾ ਵੀ ਖਾਈਏ, ਲੋਚੀਏ ਭਲਾਈ ਸਦਾ,
ਆਪਣੇ ਪਿਛੋਕੜ 'ਤੇ, ਪਹਿਲਾਂ ਝਾਤੀ ਮਾਰੀਏ।

ਘਰ ਖੁਸ਼ਹਾਲ ਨਹੀਂ, ਆਖਦੇ ਉਨ੍ਹਾਂ ਨੂੰ ਲੋਕੋ,
ਜਿੱਥੇ ਪੁੱਛ ਧੀਆਂ ਦੀ ਨਾ, ਮਾਪੇ ਸਤਿਕਾਰ ਨਾ।
ਉਸ ਵਿਹੜੇ ਖਿੜ੍ਹਦੇ, ਫੁੱਲ ਨਹੀਂ ਖੁਸ਼ੀਆਂ ਦੇ,
ਜਿਸ ਘਰ ਵਿੱਚ ਹੁੰਦਾ, ਆਪਸੀ ਪਿਆਰ ਨਾ।
ਉਸ ਘਰ ਹੁੰਦੀਆਂ ਨਾ, ਰਹਿਮਤਾਂ ਅਕਾਲ ਦੀਆਂ,
ਬੈਠਦਾ ਜੀ ਹੋਵੇ ਜਿੱਥੇ, ਰਲ਼ ਪਰਿਵਾਰ ਨਾ।
ਪੜ੍ਹ ਲਓ ਗ੍ਰੰਥਾਂ ਵਿੱਚ, ਲਿਖਿਆ ਕਿਤਾਬਾਂ ਸਾਰੇ,

ਉੱਜੜ ਨੇ ਜਾਂਦੇ ਉਹ, ਰਹਿੰਦੇ ਘਰ ਬਾਰ ਨਾ।

ਜੀਵਨ ਇਹ ਜੱਗ ’ਤੇ, ਦੋਸਤੋ ਮੁਸਾਫਰੀ ਹੈ,
ਇੱਕ ਦਿਨ ਸਭਨਾਂ ਨੇ, ਕੂਚ ਕਰ ਜਾਣਾ ਏ।
ਨਹੀਂ ਹੈ ਸਥਿਰ ਕੋਈ, ਸ਼ੈਅ ਇਸ ਧਰਤੀ ’ਤੇ,
ਖਾਕੋਂ ਪੈਦਾ ਹੋਇਆ ਸਭ, ਖਾਕ ਹੀ ਸਮਾਣਾ ਏ।
ਕਿੱਥੋਂ ਆਇਆ ਕਿੱਥੇ ਜਾਣਾ, ਭੇਦ ਨਾ ਕਿਸੇ ਨੂੰ ਕੋਈ,
ਏਸ ਭੇਦੋਂ ਬੰਦਾ ਲੋਕੋ, ਸਦਾ ਅਨਜਾਣਾ ਏ।
ਕੰਮ ਦੀ ਹੈ ਪੁੱਛ ਹੁੰਦੀ, ਕਰਮ ਦੀ ਬਾਤ ਹੋਵੇ,
ਕਰਮ ਦਾ ਜਸ ਸਦਾ, ਦੁਨੀਆਂ ਨੇ ਗਾਣਾ ਏ।

ਕਰੀਏ ਕਰਮ ਐਸਾ, ਹੋਵੇ ਰੁਸ਼ਵਾਈ ਜੱਗ,
ਵਾਂਗ ਜੀ ਸ਼ਮੀਰ ਦੇ, ਸੁਗੰਧ ਨੂੰ ਖਿਲਾਰੀਏ।
ਮੰਦਾ ਕਿਸੇ ਬੋਲਣ ਤੋਂ, ਕਰੀਏ ਗੁਰੇਜ਼ ਸਦਾ,
ਬਿਨਾਂ ਸਮਝਣੋਂ ਲੋਕੋ, ਗੱਲ ਨਾ ਉਭਾਰੀਏ।
ਮਿਲੇ ਸਤਿਕਾਰ ਤਦੇ, ਦੇਵੋਂਗੇ ਜੇ ਦੂਸਰੇ ਨੂੰ,
ਏਸ ਗੱਲ ਤਾਈਂ ਸਦਾ, ਬੈਠ ਕੇ ਵਿਚਾਰੀਏ।
‘ਸੰਤ ਸਿੰਘਾ’ ਭੰਡੀਏ ਨਾ, ਮਿੱਟੀ ਤੇ ਵਤਨ ਤਾਈਂ,
ਜਿਸ ਦਾ ਵੀ ਖਾਈਏ, ਕਦੇ ਓਸ ਨਾ ਵਿਸਾਰੀਏ।

**(ਬੈਂਤ)**

ਲੋਕ ਹਿਤਾਂ ਲਈ ਜੂਝਣ ਮੈਦਾਨ ਜਿਹੜੇ,
ਹੁੰਦੇ ਕੌਮ ਦੇ ਉਹ ਮਹਾਨ ਲੋਕੀ।
ਛੱਡ ਜਾਂਦੇ ਨੇ ਪੈੜ ਜਹਾਨ ਅੰਦਰ,
ਚੜ੍ਹਦੇ ਵਿਰਲੇ ਨੇ ਜੱਗ ਪਰਵਾਨ ਲੋਕੀ।
ਸਦਕੇ ਜਾਂਦਾ ਸਮਾਜ ਕਿਰਦਾਰ ਤੋਂ ਹੈ,
ਹੁੰਦੇ ਉਹ ਸਮਾਜ ਦੀ ਜਾਨ ਲੋਕੀ।
ਲੋਕ ਸਫ਼ਾਂ ਵਿੱਚ ਜੁੱਗਾਂ ਤੀਕ ਨਾਮ ਗੂੰਜੇ,

ਹੁੰਦੇ ਧਰਤ ਲਈ ਜੋ ਕੁਰਬਾਨ ਲੋਕੀ।
'ਸੰਤ ਸਿੰਘਾ' ਆ ਕਰੀਏ ਗੁਣਗਾਨ ਬਹਿ ਕੇ,
ਹੁੰਦੇ ਕੌਮ ਦੀ ਆਣ ਉਹ ਸ਼ਾਨ ਲੋਕੀ।

*************************

## ਸਰਗ ਗਿਆਰਵਾਂ

### (ਦੋਹਿਰਾ)

ਫੋਲ੍ਹ ਪੰਨੇ ਇਤਿਹਾਸ ਦੇ, ਜਿਹੜੇ ਬਣੇ ਮਸਾਲ।
ਪੜ੍ਹਕੇ ਲਿਖਣੀ ਵਾਰਤਾ, ਸਾਰੇ ਪੱਖ ਖੰਘਾਲ।

ਪਿੰਡ ਖੋਟੇ ਦੀ ਵਾਰਤਾ, ਬਦਲਣ ਰੀਤ ਰਿਵਾਜ਼।
ਪਾਉਣ ਪਿਰਤ ਅਨੰਦ ਦੀ, ਕਰਨ ਸਮੂਹਿਕ ਕਾਜ।

### (ਬੈਂਤ)

ਜੂਨ ਅਠਾਰਾਂ ਸੌ ਤਰੇਹਟ ਦੀ ਵਾਰਤਾ ਇਹ,
ਨਵਾਂ ਹੋਰ ਅਧਿਆਏ ਰਚਾਉਣ (ਬਾਬਾ) ਸਤਿਗੁਰ।
ਪਿੰਡ ਖੋਟੇ ਫਿਰੋਜ਼ਪੁਰ ਧਰਤ ਉੱਤੇ,
ਜਾ ਕੇ ਚੇਤਨਾ ਦੀਪ ਜਗਾਉਣ (ਬਾਬਾ) ਸਤਿਗੁਰ।
ਨਾਮ ਦਾਨ ਇਸ਼ਨਾਨ ਦਾ ਦੇਣ ਹੋਕਾ,
ਸਮੂਹਿਕ ਸ਼ਾਦੀਆਂ ਰਸਮ ਚਲਾਉਣ (ਬਾਬਾ) ਸਤਿਗੁਰ।
ਵਾਧੂ ਖਰਚੇ ਪੰਡਤਾਂ ਲਾਗੀਆਂ ਤੋਂ,
ਨਵੀਂ ਸੁਭਾ ਦੇ ਸੰਗ ਰੁਸ਼ਨਾਉਣ (ਬਾਬਾ) ਸਤਿਗੁਰ।
ਫੋਕੇ ਰਸਮ ਰਿਵਾਜ਼ਾਂ ਨੂੰ ਭੰਡਦੇ ਨੇ,
ਧੀਆਂ ਤਾਈਂ ਸਤਿਕਾਰ ਦਿਵਾਉਣ (ਬਾਬਾ) ਸਤਿਗੁਰ।
ਬੇਦੀ ਗੱਡ ਇਕੱਠਿਆਂ ਇੱਕ ਥਾਵੇਂ,
ਸਮੂਹਿਕ ਸ਼ਾਦੀਆਂ ਵਿਧੀ ਰਚਾਉਣ (ਬਾਬਾ) ਸਤਿਗੁਰ।
ਭੇਲੀ ਗੁੜ ਦੀ ਨਾਰੀਅਲ ਪੰਜ ਪੈਸੇ,
ਪੱਲੇ ਸ਼ਗਨ ਮਰਿਯਾਦਾ ਪਵਾਉਣ (ਬਾਬਾ) ਸਤਿਗੁਰ।
ਧੁੰਮ ਪਈ ਸੀ ਸੁਣ ਪੰਜਾਬ ਅੰਦਰ,
ਵਾਧੂ ਖਰਚਿਓਂ ਪਿੱਛਾ ਛਡਾਉਣ (ਬਾਬਾ) ਸਤਿਗੁਰ।
ਲੋਕ ਚੇਤਨਾ ਕਰਮ ਅਰਾਧਨਾ ਦਾ,
ਨਵੀਂ ਚੇਤਨਾ ਦੀਪ ਜਗਾਉਣ (ਬਾਬਾ) ਸਤਿਗੁਰ।

ਰੋਸ ਜਾਗਿਆ ਪੰਡਤਾਂ ਲਾਗੀਆਂ ਵਿੱਚ,
ਜਦੋਂ ਖੁੱਸਦੀ ਉਨ੍ਹਾਂ ਸੀ ਕਾਰ ਡਿੱਠੀ।
ਪੁਰਾਤਨ ਰੀਤ ਰਿਵਾਜਾਂ ਨੂੰ ਛੱਡ ਪਿੱਛੇ,
ਜਦੋਂ ਬਦਲਦੀ ਉਨ੍ਹਾਂ ਨੁਹਾਰ ਡਿੱਠੀ।
ਮਿਲ ਆਪਸ ਵਿੱਚ ਸਾਰਿਆਂ 'ਕੱਠ ਕੀਤਾ,
ਜਦੋਂ ਸਿਰਾਂ 'ਤੇ ਪੈਂਦੀ ਸੀ ਮਾਰ ਡਿੱਠੀ।
ਬੈਠ ਸੋਚਦੇ ਕਰਨ ਕੀ ਯਤਨ ਇਸਦਾ,
ਬੇੜੀ ਡੋਲਦੀ ਜਦ ਮੰਝਧਾਰ ਡਿੱਠੀ।

ਆਖਰ ਬੈਠ ਕੇ ਮਤਾ ਪਕਾਉਣ ਸਾਰੇ,
ਉੱਠੀ ਲਹਿਰ ਨੂੰ ਉਹ ਦਬਾਉਣ ਖਾਤਰ।
ਚੌਕੀਦਾਰ ਨੂੰ ਜਾ ਇਤਲਾਹ ਦੇਂਦੇ,
ਲਿਖਿਆ ਹਾਕਮਾਂ ਖ਼ਤ ਪਚਾਉਣ ਖਾਤਰ।
ਅੱਗੇ ਕੰਮ ਹੈ ਫੇਰ ਸਰਕਾਰ ਦਾ ਜੀ,
ਚੌਕੀਦਾਰ ਨੂੰ ਕਿਹਾ ਸਮਝਾਉਣ ਖਾਤਰ।
ਗੁਰਾਂ ਤਾਈਂ ਹੈ ਲਿਖਿਆ ਉਨ੍ਹਾਂ ਬਾਗ਼ੀ,
ਕਾਜ ਕਰੇ ਜੋ ਲੋਕ ਭੜਕਾਉਣ ਖਾਤਰ।
ਬਾਗ਼ੀ ਧਰਮ ਹਕੂਮਤ ਤੋਂ ਲਿਖਿਆ ਹੈ,
ਰਾਜੀ ਹੈ ਨਹੀਂ ਸੁਣਨ ਸੁਣਾਉਣ ਖਾਤਰ।
ਬਾਗ਼ੀ ਹੁੰਦੇ ਨਾ ਮਿੱਤ ਨੇ ਕਿਸੇ ਦੇ ਜੀ,
ਲਿਖ ਦਿੱਤੀ ਹੈ ਚਿੱਠੀ ਫੜਾਉਣ ਖਾਤਰ।

ਚੌਕੀਦਾਰ ਦਾ ਕੰਮ ਇਤਲਾਹ ਦੇਣਾ,
ਉਨ੍ਹਾਂ ਲਿਖ ਇਤਲਾਹ (ਸ਼ਕਾਇਤ) ਫੜਾ ਦਿੱਤੀ।
ਚੌਕੀਦਾਰ ਨੇ ਲੈ ਸ਼ਕਾਇਤ ਕੋਲੋਂ,
ਬਾਘੇ ਥਾਣੇ ਹੈ ਅੱਗੇ ਪਹੁੰਚਾ ਦਿੱਤੀ।
ਪੰਜ ਸੌ ਸਿੰਘਾਂ ਦਾ ਜਥਾ ਹੈ ਨਾਲ ਲਿਖਿਆ,

ਸਾਰੀ ਗੱਲ ਸੀ ਵਿੱਚ ਸਮਝਾ ਦਿੱਤੀ।
ਛੇਤੀ ਕਰਨ ਲਈ ਲਿਖਿਆ ਕਾਰਵਾਈ,
ਗੱਲ ਹਾਕਮਾਂ ਕੰਨੀ ਹੈ ਪਾ ਦਿੱਤੀ।
ਪੜ੍ਹਕੇ ਖ਼ਤ ਨੂੰ ਪਿਆ ਘਮਸਾਨ ਹੈ ਸੀ,
ਅੱਗ ਉਨ੍ਹਾਂ ਸੀ ਏਹੀ ਭੜਕਾ ਦਿੱਤੀ।
ਆਈ ਹਰਕਤ ’ਚ ਗੋਰੀ ਸਰਕਾਰ ਹੈ ਸੀ,
ਖ਼ਬਰ ਥਾਣਿਆਂ ਅੱਗੇ ਪਹੁੰਚਾ ਦਿੱਤੀ।
ਕਰੋ ਘਰਾਂ ਵਿੱਚ ਬੰਦ ਫੜ ਕੂਕਿਆਂ ਨੂੰ,
ਉਨ੍ਹਾਂ ਸਾਰੀ ਵਿਉਂਤ ਬਣਾ ਦਿੱਤੀ।
ਇੱਕ ਦੂਜੇ ਇੰਜ ਥਾਣੇ ਦੇ ਰਾਹੀਂ,
ਟੁਕੜੀ ਜਥੇ ਦੀ ਭੈਣੀ ਰਾਹ ਪਾ ਦਿੱਤੀ।
ਲਾਈਆਂ ਮਿਲਣ ’ਤੇ ਸਖਤ ਪਾਬੰਦੀਆਂ ਨੇ,
ਪੁਲਿਸ ਪਿੰਡ ਦੇ ਦਰ ਬਹਾ ਦਿੱਤੀ।
ਆਊ ਸੁੱਖ ਦਾ ਸਾਹ ਉਨ੍ਹਾਂ ਸੋਚਿਆ ਸੀ,
ਜਾਣ ਆਪਣੀ ਲਹਿਰ ਦਬਾ ਦਿੱਤੀ।

**(ਦੋਹਿਰਾ)**

ਲਾ ਬੰਦਿਸ਼ ਸਰਕਾਰ ਨੇ, ਘਰੀਂ ਕਰੇ ਜਦ ਬੰਦ।
ਸੂਬੇ ਕਰਨ ਸਥਾਪਨਾ, ਨੀਯਮ ਦੇ ਪਾਬੰਦ।

**(ਬੈਂਤ)**

ਮਿਸ਼ਨ ਸਿੱਖੀ ਸਿਧਾਂਤ ਪਰਚਾਰ ਵਾਲਾ,
ਦੇਸ਼ ਭਗਤੀ ਦੀ ਸ਼ਮ੍ਹਾਂ ਜਗਾਉਣ ਖਾਤਰ।
ਕੀਤੀ ਉਨ੍ਹਾਂ ਸਥਾਪਨਾ ਸੂਬਿਆਂ ਦੀ,
ਘਰ ਘਰ ਆਪਣਾ ਮਿਸ਼ਨ ਪੁਚਾਉਣ ਖਾਤਰ।
ਡਾਕ ਤਾਰ ਪ੍ਰਬੰਧ ਹੈ ਕਾਇਮ ਕੀਤਾ,
ਗੁਪਤ ਭੇਦ ਸੰਦੇਸ਼ ਹੈ ਲਾਉਣ ਖਾਤਰ।

ਮਾਲ਼ਾ ਮੁੱਖ ਸਰੋਤ ਗੁਰੂ ਧਾਰਨਾ ਦਾ,
ਹੋਕਾ ਨਾਮ ਦਾ ਜਪਣ ਜਪਾਉਣ ਖਾਤਰ।
ਰੱਖਣਾ ਨਾਲ ਸਰਕਾਰ ਦੇ ਰਾਬਤਾ ਨਹੀਂ,
ਗੱਲ ਲੋਕਾਂ ਨੂੰ ਇਹ ਸਮਝਾਉਣ ਖਾਤਰ।
ਵਧੇ ਫੁੱਲੇ ਪਰਵਾਰ ਜੋ ਫੁੱਲਵਾੜੀ,
ਬੋਲ ਪਰ੍ਹਾ 'ਚ ਕਹੇ ਪੁਗਾਉਣ ਖਾਤਰ।
ਘਰ ਘਰ ਪਹੁੰਚੇ ਸੰਦੇਸ਼ ਜੋ ਨਾਮਧਾਰੀ,
ਕਰਨ ਪੂਰਤੀ ਕਰਮ ਉਹ ਪਾਉਣ ਖਾਤਰ।
ਦਾਤ ਅੰਮ੍ਰਿਤ ਦੀ ਉੱਨ ਦੀ ਦੇਣ ਮਾਲ਼ਾ,
ਸਿੱਖੀ ਮਿਸ਼ਨ ਸਿਧਾਂਤ ਅਪਨਾਉਣ ਖਾਤਰ।
ਬਾਲ ਵਿਧਵਾ ਵਿਆਹ ਨੂੰ ਮਾਨਤਾ ਦਿੱਤੀ,
ਔਰਤ ਜਾਤੀ ਸਤਿਕਾਰ ਵਧਾਉਣ ਖਾਤਰ।
'ਸੰਤ ਸਿੰਘਾ' ਸਭ ਕਰੀ ਬਿਆਨ ਛੰਦਾਂ।
ਲੋਕ ਚੇਤਨਾ ਮਨ ਜਗਾਉਣ ਖਾਤਰ।

ਨਜ਼ਰਬੰਦ ਜਦੋਂ ਘਰੀਂ ਸਰਕਾਰ ਕੀਤੇ,
ਬਾਬਾ (ਗੁਰਾਂ) ਬੈਠ ਕੇ ਬਿਉਂਤ ਬਣਾਈ ਹੈ ਸੀ।
ਪੰਜ ਸਿੰਘਾਂ ਨੂੰ ਨਾਮ ਦੇ ਸੂਬਿਆਂ ਦਾ,
ਨਾਮਧਾਰੀ ਅੱਗੇ ਲਹਿਰ ਵਧਾਈ ਹੈ ਸੀ।
ਅੱਖਰ ਗੁਰਮੁਖੀ ਭਾਸ਼ਾ ਨੂੰ ਪੜ੍ਹਨ ਸਾਰੇ,
ਇੰਗਲਿਸ਼ ਬੁੱਲ੍ਹਾਂ ਨੂੰ ਕਿਸੇ ਨਾ ਲਾਈ ਹੈ ਸੀ।
ਪਹਿਲਾਂ ਨਾਲੋਂ ਸੀ ਚੌਖਾ ਪਰਚਾਰ ਵਧਿਆ,
ਜ਼ੁੰਮੇਵਾਰੀ ਸਭਾਂ ਮਨੋਂ ਨਿਭਾਈ ਹੈ ਸੀ।
ਬਾਈਕਾਟ ਸਰਕਾਰ ਦਾ ਹਰ ਪੱਖੋਂ,
ਐਸੀ ਲਹਿਰ ਉਨ੍ਹਾਂ ਉਦੋਂ ਚਲਾਈ ਹੈ ਸੀ।
ਪੜ੍ਹਕੇ ਦੇਖ ਇਤਿਹਾਸ ਗਵਾਹ ਇਸ ਦਾ,
ਵਿਪਤਾ ਉਨ੍ਹਾਂ ਸਰਕਾਰ ਨੂੰ ਪਾਈ ਹੈ ਸੀ।

(ਦੋਹਿਰਾ)

ਭਿਣਕ ਪਈ ਸਰਕਾਰ ਜਦ, ਸਖਤੀ ਹੋਰ ਵਧਾਇ।
ਭੈਣੀ ਦੇ ਦਰਬਾਰ ’ਤੇ, ਪਹਿਰੇ ਦੇਣ ਬਠਾਇ।

(ਬੈਂਤ)

ਪਈ ਭਿਣਕ ਸਰਕਾਰ ਜਦ ਕਾਰਜਾਂ ਦੀ,
ਪਹਿਰਾ ਹੋਰ ਵੀ ਸਖਤ ਬਹਾਇਆ ਸੀ।
ਕੀਤਾ ਸੂਬਿਆਂ ਬੰਦ ਸਰਕਾਰ ਹੈ ਸੀ,
ਲੱਗਦਾ ਜ਼ੋਰ ਸਰਕਾਰ ਨੇ ਲਾਇਆ ਸੀ।
ਨਜ਼ਰ ਬੰਦ ਜਦ ਪੰਜਾਂ ਸਰਕਾਰ ਕੀਤਾ,
ਕਦਮ ਅਗਲਾ ਗੁਰਾਂ ਉਠਾਇਆ ਸੀ।
ਕੀਤੇ ਫੇਰ ਸਤਾਰਾਂ ਇਜ਼ਾਦ ਗੁਰਾਂ,
ਡੰਕਾ ਨਾਮ ਦਾ ਇਵੇਂ ਵਜਾਇਆ ਸੀ।
ਏਸ ਤਰ੍ਹਾਂ ਸਥਾਪਨਾ ਕਰ ਬਾਈ,
ਕਾਰਜ ਪੰਥ ਦਾ ਹੋਰ ਵਧਾਇਆ ਸੀ।
ਇੰਗਲਿਸ਼ ਪੜ੍ਹਨ ਤੇ ਲਿਖਣ ਤੋਂ ਵਰਜ਼ ਲੋਕਾਂ,
ਮਾਂ ਬੋਲੀ ਦਾ ਪਰਚਮ ਲਹਿਰਾਇਆ ਸੀ।
ਬਾਈਕਾਟ ਸਰਕਾਰ ਦਾ ਹਰ ਪੱਖੋਂ,
ਤੰਤਰ ਐਸਾ ਗੁਰਾਂ ਗੁਪਤ ਚਲਾਇਆ ਸੀ।
ਨਾਨਕ ਨਾਮ ਗੁਰੂ ਗੋਬਿੰਦ ਸਿੰਘ ਰਸਤੇ ’ਤੇ,
ਨਾਮਧਾਰੀ ਗੁਰਾਂ ਪੰਥ ਹੈ ਪਾਇਆ ਸੀ।
ਦਿੱਤਾ ਡਾਕ ਪ੍ਰਬੰਧ ਸੂਬਾ ਸਾਹਿਬ ਸਿੰਘ ਨੂੰ,
ਜਿਨ੍ਹਾਂ ਏਸ਼ੀਆ ਦੀਪ ਫੈਲਾਇਆ ਸੀ।
ਜੰਮੂ ਕਸ਼ਮੀਰ, ਲਦਾਖ, ਅਫ਼ਗਾਨ, ਰਸ਼ੀਆ,
ਸੰਦੇਸ਼ ਪੰਜਾਬੋਂ ਨੇਪਾਲ ਵੀ ਲਾਇਆ ਸੀ।
ਭੇਤ ਗੁਪਤ ਨਾ ਲੱਗੇ ਸਰਕਾਰ ਤਾਈਂ,
ਐਸਾ ਮਿਸ਼ਨ ਪਰਬੰਧ ਬਣਾਇਆ ਸੀ।

ਗਊ ਹੱਤਿਆ ਨਾ ਹੋਵੇ ਗ਼ਰੀਬ ਧੱਕਾ,
ਘਰ ਘਰ ਉਨ੍ਹਾਂ ਸੰਦੇਸ਼ ਪੁਚਾਇਆ ਸੀ।
ਸੂਤ ਕੱਤਣਾ ਕਰਨੇ ਤਿਆਰ ਬਸਤਰ,
ਹੱਥੀਂ ਕਰਨ ਦਾ ਪਾਠ ਪੜ੍ਹਾਇਆ ਸੀ।
'ਸੰਤ ਸਿੰਘਾ' ਸਰਕਾਰਾਂ ਨਾ ਰਾਸ ਜਿਹੜਾ,
ਐਸਾ ਕਦਮ ਇਹ ਗੁਰਾਂ ਅਪਣਾਇਆ ਸੀ।
ਭੈਣੀ ਦਰਬਾਰ ਸਰਕਾਰ ਫਿਰ ਸੀਲ ਕੀਤਾ,
ਸਖਤ ਕਦਮ ਸਰਕਾਰ ਉਠਾਇਆ ਸੀ।

ਬੀਬੀ ਹੁਕਮੀ ਸੂਬੇ ਦਾ ਮਾਣ ਪਾ ਕੇ,
ਔਰਤ ਜਾਤੀ ਨੂੰ ਤੁਰੀ ਜਗਾਉਣ ਬੀਬੀ।
ਝੂਠੇ ਰਸਮ ਰਿਵਾਜ਼ਾਂ ਤੋਂ ਲਾਹ ਪਰਦਾ,
ਔਰਤ ਜਾਤੀ ਦਾ ਮਾਣ ਵਧਾਉਣ ਬੀਬੀ।
ਪੜ੍ਹਨ ਲਿਖਣ ਲਈ ਕਰੇ ਉਤਸ਼ਾਹਿਤ ਧੀਆਂ,
ਔਰਤ ਜਾਤੀ ਦਾ ਨਾਂ ਰੁਸ਼ਨਾਉਣ ਬੀਬੀ।
ਪਾਉਂਦੀ ਲਾਹਣਤਾਂ ਕੂੜ ਸਮਾਜ ਤਾਈਂ,
ਜੀਵਨ ਜਾਂਚ ਸਤਿਕਾਰ ਵਧਾਉਣ ਬੀਬੀ।
ਜ਼ਿੰਦਗੀ ਜਿਉਣ ਦਾ ਦਏ ਸੰਦੇਸ਼ ਲੋਕਾਂ,
ਕੂੜ ਕਪਟ ਤੋਂ ਪਰਦਾ ਲਾਹੁਣ ਬੀਬੀ।
ਝੰਡਾ ਚੁੱਕ ਕੇ ਹੱਥ ਬਰਾਬਰੀ ਦਾ,
ਔਰਤ ਜਾਤੀ ਨੂੰ ਰਾਹ ਦਿਖਾਉਣ ਬੀਬੀ।
ਹੱਕ ਸੱਚ ਇਨਸਾਫ਼ ਦਾ ਦਏ ਹੋਕਾ,
ਜੀਵਨ ਜਾਂਚ ਹੈ ਤੁਰੀ ਸਿਖਾਉਣ ਬੀਬੀ।
'ਸੰਤ ਸਿੰਘਾ'ਸਮਾਜ ਦੀ ਸਿਰਜਣਾ ਵਿੱਚ,
ਚੱਲੀ ਆਪਣਾ ਹਿੱਸਾ ਹੈ ਪਾਉਣ ਬੀਬੀ।

ਸੂਬੇ ਇਹ ਨੁਮਾਇੰਦੇ ਸਨ ਗੁਰਾਂ ਦੇ ਜੀ,
ਹਰ ਕੋਈ ਆਪਣਾ ਕਰਮ ਕਮਾਏ ਸੂਬਾ।

ਜੋ ਜੋ ਮਿਲੇ ਹਦਾਇਤ ਜੀ ਗੁਰਾਂ ਕੋਲੋਂ,
ਹਰ ਕੋਈ ਓਸ 'ਤੇ ਫੁੱਲ ਚੜ੍ਹਾਏ ਸੂਬਾ।
ਸਤਿ ਬਚਨ ਕਹਿ ਗੁਰਾਂ ਦੇ ਹੁਕਮ ਤਾਈਂ,
ਰਾਹ ਸੰਗਤ ਦਾ ਹਰ ਰੁਸ਼ਨਾਏ ਸੂਬਾ।
ਸੂਬੇ ਇਹ ਕਈ ਸਾਥੀ ਫੌਜ ਦੇ ਸਨ,
ਸਾਧੂ ਵੇਦਾਂਤੀ ਕੋਈ ਨਾਮ ਜਪਾਏ ਸੂਬਾ।
ਹਠ ਧਰਮ ਦੇ ਇਹ ਸਨ ਸਭੇ ਪੂਰੇ,
ਉਪਮਾ ਨਾਮ ਗੋਬਿੰਦ ਹਰ ਗਾਏ ਸੂਬਾ।
ਹਰ ਕੋਈ ਮਿੱਟੀ ਤੇ ਵਤਨ ਦੀ ਗੱਲ ਕਰਦਾ,
ਕਰਨਾ ਕੌਮ ਲਈ ਕਰਮ ਸਿਖਾਏ ਸੂਬਾ।
'ਸੰਤ ਸਿੰਘਾ' ਗੁਰੂ ਉਪਮਾ ਕਰਮ ਕਰਦਾ,
ਹੁਕਮ ਗੁਰਾਂ ਦੇ ਤਾਈਂ ਵਜਾਏ ਸੂਬਾ।
ਮਹਿਮਾ ਗੁਰਾਂ ਦੀ ਧਰਤ ਲਈ ਕਾਜ ਕਰਨਾ,
ਜੀਵਨ ਜਾਚ ਸੰਦੇਸ਼ ਪੁਚਾਏ ਸੂਬਾ।

ਬਾਜ਼ ਅੱਖ ਹਕੂਮਤ ਦੀ ਕਰੇ ਕਾਰਜ,
ਓਸ ਆਪਣਾ ਜਾਲ ਵਿਛਾਇ ਦਿੱਤਾ।
ਕਈਆਂ ਭੈਣੀ ਲਿਆ ਨਜ਼ਰਬੰਦ ਕੀਤਾ,
ਪਹਿਰਾ ਕਈਆਂ 'ਤੇ ਘਰੀਂ ਬਿਠਾਇ ਦਿੱਤਾ।
ਲਾਈਆਂ ਮਿਲਣ ਤੇ ਸਖਤ ਪਾਬੰਦੀਆਂ ਸਨ,
ਨੌਕਰਸ਼ਾਹੀ ਨੇ ਹੁਕਮ ਵਜਾਇ ਦਿੱਤਾ।
'ਸੰਤ ਸਿੰਘਾ' ਭੈਣੀ ਦਰਬਾਰ ਦਰ 'ਤੇ,
ਰੋਕਾਂ ਤਾਈਂ ਸੀ ਉਨ੍ਹਾਂ ਵਧਾਇ ਦਿੱਤਾ।

**(ਦੋਹਿਰਾ)**

ਪਾਬੰਦੀਆਂ ਦਰਾਂ 'ਤੇ. ਲ਼ਾ ਭੈਣੀ ਦਰਬਾਰ।
ਅਫ਼ਸਰਸ਼ਾਹੀ ਹਿੰਦ ਦੀ, ਸੰਗਤ ਕਰੇ ਖ਼ੁਆਰ।

ਹੋਏ ਤਲਾਸ਼ੀ ਸਭ ਦੀ, ਆਵੇ ਜੋ ਗੁਰ ਦੁਆਰ।
ਸਾਰੇ ਪੱਖ ਖੰਘਾਲਦੀ, ਮੌਕੇ ਦੀ ਸਰਕਾਰ।

ਕੂਕੇ ਸਿੰਘ ਹਜੂਰ ਦੇ, ਭਰਨ ਹਾਜ਼ਰੀ ਆਣ।
ਦਰਸ਼ਨ ਕਰਦੇ ਗੁਰਾਂ ਦੇ, ਕਰਦੇ ਬਹਿ ਗੁਣਗਾਨ।

ਕਮਿਸ਼ਨਰ ਅੰਬਾਲਾ ਆ, ਭੈਣੀ ਮਾਰੀ ਝਾਤ।
ਬੈਠ ਗੁਰਾਂ ਦੇ ਸਾਹਮਣੇ, ਕੀਤੀ ਸੀ ਉਸ ਬਾਤ।

ਬਹਿ ਕੇ ਗੁਰ ਦੇ ਸਾਹਮਣੇ, ਕੀਤੀ ਫੇਰ ਵਿਚਾਰ।
ਦਿੱਤੇ ਗੁਰਾਂ ਜਵਾਬ ਸਨ, ਸ਼ਾਂਤ ਚਿੱਤ ਤਕਰਾਰ।

**(ਕਬਿੱਤ)**

ਆ ਕਮਿਸ਼ਨਰ ਲਿਆ, ਜਾਇਜ਼ਾ ਹੈ ਹਾਲਾਤ ਦਾ,
ਆਹਮੋਂ ਸਾਮ੍ਹੇਂ ਬੈਠ ਫਿਰ, ਹੋਈ ਗੱਲਬਾਤ ਸੀ।
ਗੱਲਾਂ ਸਰਕਾਰੀ ਰੱਖ, ਪੱਖ ਸਰਕਾਰ ਵਾਲੇ,
ਆਖਿਆ ਸੀ ਗੁਰਾਂ ਤਾਈਂ, ਮਾਰੋ ਤੁਸੀਂ ਝਾਤ ਜੀ।
ਬੜਾ ਕੁਝ ਹੁੰਦਾ ਕਹੇ, ਹੈ ਜੀ ਸਰਕਾਰ ਹੱਥ,
ਬਾਜ਼ ਅੱਖੋਂ ਛੁਪਦੇ ਨਾ, ਕਦੇ ਨੇ ਹਾਲਾਤ ਜੀ।
ਸੂਬੇ ਥੋਡੇ ਅਸਾਂ ਕੀਤੇ, ਘਰੀਂ ਨੇ ਨਜ਼ਰਬੰਦ,
ਹੁਣ ਕਿਸ ਤਾਈਂ ਕਿੰਜ, ਭੇਜੋਂਗੇ ਸੁਗਾਤ ਜੀ।

ਸੁਣ ਕੇ ਬਚਨ ਅੱਗੋਂ, ਹੱਸ ਗੁਰੂ ਬੋਲਦੇ ਨੇ,
ਇੱਕ ਸਰਕਾਰ ਥੋਡੀ, ਕੰਨੀ ਗੱਲ ਪਾ ਦਿਆਂ।
ਰਾਮ ਸਿੰਘ ਨਾਮ ਮੇਰਾ, ਆਖਾਂ ਦਾਵੇ ਨਾਲ ਥੋਨੂੰ,
(ਗੁਰੂ) ਰਾਮ ਸਿੰਘ ਹਰ ਘਰੇ, ਦੇਖਿਓ ਬਣਾ ਦਿਆਂ।
ਸੁਣ ਕੇ ਗੁਰਾਂ ਦੇ ਮੁੱਖੋਂ, ਬੋਲ ਉਹ ਕ੍ਰਾਂਤੀ ਵਾਲੇ,
ਨੀਵੀਂ ਪਾ ਕੇ ਖੜ੍ਹਾ ਹੋਇਆ, ਥੋਨੂੰ ਸਮਝਾ ਦਿਆਂ।

ਮੱਥੇ ਤੇ ਸ਼ਿਕਨ ਹੈ ਨਾ, ਚਿਹਰੇ ਸੀ ਜਲਾਲ ਗੁਰਾਂ,
ਹਾਲ ਸਾਰੀ ਵਾਰਤਾ ਦਾ, ਸੰਗਤੇ ਬਤਾ ਦਿਆਂ।

ਚੜ੍ਹਦੀ ਕਲਾ ਦੇ ਵਿੱਚ, ਦਿੱਤਾ ਸੀ ਜਵਾਬ ਗੁਰਾਂ,
ਸੁਣ ਕੇ ਕਮਿਸ਼ਨਰ, ਝੱਟ ਨੀਵੀਂ ਪਾਈ ਸੀ।
ਸੂਰਬੀਰ ਯੋਧੇ ਕਦੋਂ, ਡਰਨ ਹਕੂਮਤਾਂ ਤੋਂ,
ਗੁਰਾਂ ਨੇ ਜੀ ਉਸ ਤਾਈਂ, ਗੱਲ ਸਮਝਾਈ ਸੀ।
ਉੱਠਿਆ ਸੀ ਟੇਢੀ ਨਿਗ੍ਹਾ, ਦੇਖਦਾ ਗੁਰਾਂ ਦੇ ਵੱਲ,
ਜਾਂਦੇ ਹੋਏ ਉਸ ਨੇ ਨਾ, ਅੱਖ ਜੀ ਮਿਲਾਈ ਸੀ।
ਪਹਿਰਾ ਸੀ ਸਖਤ ਕੀਤਾ, ਹੋਰ ਦਰਬਾਰ ਉੱਤੇ,
ਦਰ ਦਰਬਾਰ ਚੌਕੀ, ਪੱਕੀ ਜੀ ਬਹਾਈ ਸੀ।

*************************

## ਸਰਗ ਬਾਰ੍ਹਵਾਂ

### (ਦੋਹਿਰਾ)

ਵਿਚ ਪਾਬੰਦੀ ਬੀਤਗੇ, ਪੂਰੇ ਸਨ ਤਿੰਨ ਸਾਲ।
ਆਖਰ ਢਿੱਲ ਸਰਕਾਰ ਨੇ, ਦਿੱਤੀ ਘੋਖ ਖੰਘਾਲ।

### (ਕਬਿੱਤ)

ਤਿੰਨ ਵਰ੍ਹੇ ਲੰਘੇ ਜਦੋਂ, ਸੰਨ ਛਿਆਹਟ ਆਇਆ,
ਦਿੱਤੀ ਸੀ ਪਾਬੰਦੀਆਂ 'ਚ, ਢਿੱਲ ਸਰਕਾਰ ਨੇ।
ਮਿਲੀ ਨਾ ਸੀ ਖੋਟ ਕੋਈ, ਖ਼ੂਬ ਛਾਣ ਪੁਣ ਕੀਤੀ,
ਸੁਖ ਦਾ ਸੀ ਸਾਹ ਲਿਆ, ਗੋਰੀ ਸਰਕਾਰ ਨੇ।
ਆਈ ਸੀ ਬਸੰਤ ਰੁੱਤ, ਚੜ੍ਹਿਆ ਸਤਾਹਟ ਸੀ,
ਲਿਖ ਰੁੱਕਾ ਭੇਜਿਆ ਸੀ, ਭੈਣੀ ਦਰਬਾਰ ਨੇ।
ਸੰਗਤ ਮਨਾਉਣਾ ਹੋਲਾ, ਚਾਹੁੰਦੀ ਅਨੰਦਪੁਰ,
ਸਾਫ਼ ਤੇ ਸਪੱਟ ਲਿਖੇ, ਆਪਣੇ ਵਿਚਾਰ ਨੇ।

ਲਿਖਿਆ ਗੁਰਾਂ ਨੇ ਸਾਫ਼, ਦਿਓ ਨਾ ਉਲਾਂਭਾ ਫਿਰ,
ਸੰਗਤ ਨੇ ਕੀਤਾ ਕੋਈ, ਜੇ ਹੈ ਨੁਕਸਾਨ ਜੀ।
ਗੁਰਾਂ ਦੇ ਅਸ਼ੀਰਵਾਦ, ਚੜ੍ਹਦੀ ਕਲਾ ਦੇ ਲਈ,
ਲੈਣੀ ਪਰਵਾਨਗੀ ਹੈ, ਕੀਤਾ ਹੈ ਬਿਆਨ ਜੀ।
ਸਿੱਖੀ ਆਨ ਬਾਨ ਨਾਲ, ਸਜਣ ਦੀਵਾਨ ਦੇਖੋ,
ਕੀਤਾ ਹੈ ਜ਼ਿਕਰ ਖੋਲ੍ਹ, ਕਰਨਾ ਧਿਆਨ ਜੀ।
'ਸੰਤ ਸਿੰਘਾ' ਜ਼ਿੰਦਗੀ 'ਚ, ਹੁੰਦੇ ਨੇ ਸਬੱਬੀ ਮੇਲੇ,
ਹੋਵੇ ਅਰਦਾਸ ਜਦੋਂ, ਧੁਰ ਪਰਵਾਨ ਜੀ।

### (ਦੋਹਿਰਾ)

ਪੜ੍ਹਕੇ ਖ਼ਤ ਦਰਬਾਰ ਦਾ, ਫੇਰ ਕਰਨ ਪੜਤਾਲ।
ਡੀ. ਸੀ. ਐਸ. ਪੀ. ਆਣ ਕੇ, ਪੂਰੇ ਲਸ਼ਕਰ ਨਾਲ।

ਖੁੱਲ੍ਹ ਮਿਲੀ ਸਰਕਾਰ ਤੋਂ, ਹੋਏ ਹੱਲ ਸਵਾਲ।
ਨਾਮਧਾਰੀ ਗੁਰੂ ਪੰਥ ਦਾ, ਹੋਲਾ ਬਣੇ ਮਿਸਾਲ।

**(ਕਬਿੱਤ)**

ਆ ਗਿਆ ਜਵਾਬ ਜਦੋਂ, ਹੈ ਸੀ ਸਰਕਾਰ ਦਾ ਜੀ,
ਖਿੱਚ ਲਈਆਂ ਸੰਗਤਾਂ, ਗੜ੍ਹੀ ਨੂੰ ਤਿਆਰੀਆਂ।
ਗੱਡੇ ਜੋੜ ਪੈਦਲ ਨੇ, ਤੁਰੇ ਜਾਂਦੇ ਲੋਕ ਰਾਹੀਂ,
ਵੱਲ ਨੇ ਅਨੰਦਪੁਰ, ਬਿਨਾਂ ਅਸਵਾਰੀਆਂ।
ਚੜ੍ਹਿਆ ਜਲਾਲ ਮੁੱਖ, ਲੱਥਦੀ ਸੀ ਦੇਖ ਭੁੱਖ,
ਗੂੰਜਦੇ ਨੇ ਛੈਣੇ ਉੱਚੀ, ਲਾਉਣ ਕਿਲਕਾਰੀਆਂ।
ਚਿੱਟੇ ਦੁੱਧ ਕੱਪੜੇ ਨੇ, ਖਾਸ ਜੀ ਲਿਬਾਸ ਤਨ,
ਜਿਉਂ ਹੰਸ ਲਾਉਣ ਜੀ, ਸਰੋਵਰਾਂ 'ਚ ਤਾਰੀਆਂ।

ਖੁਫ਼ੀਆ ਤੰਤਰ ਰੱਖੇ, ਬਾਜ਼ ਅੱਖ ਸੰਗਤ 'ਤੇ,
ਅਫ਼ਸਰਸ਼ਾਹੀ ਜੋਸ਼, ਦੇਖ ਰਹਿ ਗਈ ਦੰਗ ਜੀ।
ਪੂਰੇ ਸੀ ਜੋਬਨ ਵਿੱਚ, ਚੜ੍ਹਿਆ ਮਜੀਠ ਰੰਗ,
ਦੇਖ ਕੇ ਸਲੀਕਾ ਲੋਕੋ, ਦੇਖ ਸਾਦਾ ਢੰਗ ਜੀ।
ਸਜਦੇ ਦੀਵਾਨ ਲੋਕੀ, ਸੁਣਦੇ ਨੇ ਗਾਥਾ ਬੈਠ,
ਸੂਰਬੀਰ ਯੋਧਿਆਂ ਦੀ, ਸਿੱਖੀ ਪਰਸੰਗ ਜੀ।
ਗਿਣਤੀ ਹਜ਼ਾਰਾਂ ਪੁੱਜੇ, ਨਾਮਧਾਰੀ ਸਿੰਘ ਮੇਲੇ,
ਵੱਖਰਾ ਹੀ ਭੇਖ ਲੋਕੋ, ਵੱਖਰਾ ਹੀ ਰੰਗ ਜੀ।

ਦੂਰੋਂ ਦੂਰੋਂ ਆਣ ਲੋਕੀ, ਜੁੜਦੇ ਪੰਡਾਲ ਵਿੱਚ,
ਸੁਣਦੇ ਗੁਰਾਂ ਦਾ ਜਸ, ਨੀਵੀਂ ਕਰ ਧੌਣ ਜੀ।
ਰਾਗੀ, ਢਾਡੀ, ਕਵੀਆਂ ਤੋਂ, ਸੁਣਨ ਗੁਰ ਉਪਮਾ,
ਤਖਤ ਅਨੰਦਪੁਰ, ਸੀਸ ਨੂੰ ਝੁਕਾਉਣ ਜੀ।
ਗੁਰੂ ਰੂਪ ਸੰਗਤ ਦੀ, ਚਰਨ ਧੂੜ ਲਾ ਮੱਥੇ,

ਗੁਰਾਂ ਤੋਂ ਅਸ਼ੀਰਵਾਦ, ਸੰਗਤਾਂ ਜਾ ਪਾਉਣ ਜੀ।
ਰਹਿ ਮਰਿਯਾਦਾ ਵਿੱਚ, ਉਪਮਾ ਗੁਰਾਂ ਦੀ ਸੁਣ,
ਚੜ੍ਹਦੀ ਕਲਾ 'ਚ ਜਸ, 'ਕੱਠਿਆਂ ਬਹਿ ਗਾਉਣ ਜੀ।

ਮਾਣੇ ਰੰਗ ਸੰਗਤ ਨੇ, ਕੀਤੀ ਅਰਦਾਸ ਖੜ੍ਹ,
ਸਜੇ ਕੂਕੇ ਸਿੰਘ ਵਿੱਚ, ਗਿਣਤੀ ਹਜ਼ਾਰ ਜੀ।
ਭੈਣੀ ਦਰਬਾਰ ਦੀ ਸੀ, ਉਪਮਾ ਜ਼ੁਬਾਨ ਉੱਤੇ,
ਸ਼ਰਨ 'ਚ ਆਏ ਲੋਕੋ, ਕਈ ਪਰਵਾਰ ਜੀ।
ਨਾਮ ਦਾਨ ਸਿਮਰਨਾ. ਮਾਲ਼ਾ ਪਾਈ ਗੁਰਾਂ ਕੋਲੋਂ,
ਸੋਂਹਦੇ ਤਨਾਂ ਉੱਤੇ ਲੋਕੋ, ਸਿੱਖੀ ਨੇ ਕਰਾਰ ਜੀ।
ਗਾਉਂਦੇ ਗੁਰੂ ਉਪਮਾ, ਘਰਾਂ ਨੂੰ ਲੋਕਾਂ ਪਾਏ ਚਾਲੇ,
'ਸੰਤ ਸਿੰਘਾ' ਸਿਰ ਹੋਈ, ਉਪਮਾ ਆਪਾਰ ਜੀ।

ਭਰਿਆ ਸੀ ਖ਼ੂਬ ਮੇਲਾ, ਬੜੇ ਹੀ ਸਲੀਕੇ ਵਿੱਚ,
ਕਾਇਮ ਕੀਤੀ ਸੰਗਤ, ਪਿਆਰ ਦੀ ਮਿਸਾਲ ਹੈ।
ਪਿਆ ਪਰਭਾਵ ਐਸਾ, ਹੈ ਸੀ ਸਰਕਾਰ ਉੱਤੇ,
ਨਾਮਧਾਰੀ ਸੰਗਤ ਦਾ, ਦੇਖ ਢੰਗ ਚਾਲ ਹੈ।
ਚੁੱਕ ਲੀ ਪਾਬੰਦੀ ਦਿੱਤੀ, ਢਿੱਲ ਹੈ ਦੀਵਾਨਾ ਵਾਲੀ,
ਦੇਖ ਕੇ ਸਲੀਕਾ ਲੋਕੋ, ਪ੍ਰੀਤ ਵਾਲੀ ਘਾਲ ਹੈ।
'ਸੰਤ ਸਿੰਘਾ' ਕਰਨਾ ਹੈ, ਅੱਗੇ ਤੂੰ ਬਿਆਨ ਸਾਰਾ,
ਲਿਖਣਾ ਹੈ ਘੋਖ ਕੇ ਤੂੰ, ਪੂਰਾ ਸੱਚ ਭਾਲ ਹੈ।

**(ਦੋਹਿਰਾ)**

ਦੇਖ ਪਰਖ ਸਰਕਾਰ ਨੇ, ਦਿੱਤੀ ਰੋਕ ਹਟਾਇ।
ਨਾਮਧਾਰੀਆਂ ਘੋਲ਼ਦਾ, ਦਿੱਤਾ ਬਿਗਲ ਬਜਾਇ।

**(ਕਬਿੱਤ)**

ਗੁਰਾਂ ਦੇ ਬਚਨ ਉੱਤੇ, ਪਹਿਰਾ ਦਿੱਤਾ ਕੂਕਿਆਂ ਨੇ,
ਸਭੇ ਸਰਕਾਰੀ ਸਨ, ਸਹੂਲਤਾਂ ਵਿਸਾਰੀਆਂ।

ਹੱਥੀਂ ਕੱਤ ਸੂਤ ਆਪ, ਖੱਡੀਆਂ 'ਤੇ ਬੁਣਦੇ ਨੇ।
ਚਾਦਰਾਂ, ਦੁਪੱਟੇ, ਖੇਸ, ਸਣੇ ਫੁੱਲਕਾਰੀਆਂ।
ਗੁਰੂ ਘਰਾਂ ਵਿੱਚ ਬੱਚੇ, ਪੜ੍ਹਦੇ ਨੇ ਮਾਤ ਭਾਸ਼ਾ,
ਖੇਡਦੇ ਨੇ ਖੇਡਾਂ ਰਲ਼, ਪੇਂਡੂ ਜੋ ਪਿਆਰੀਆਂ।
ਡਾਕ-ਤਾਰ ਪਰਬੰਧ, ਕੀਤਾ ਸਭ ਆਪਣਾ ਹੈ,
ਥਾਣੇ ਤਹਿਸੀਲਾਂ ਵੀ ਨੇ, ਮਨਾਂ 'ਚੋਂ ਵਿਸਾਰੀਆਂ।

ਆਪੋ ਆਪਣੇ ਨੇ ਕੰਮ, ਸਾਂਭੇ ਸਭੇ ਸੂਬਿਆਂ ਨੇ,
ਪੂਰੀ ਜੀ ਲਗਨ ਨਾਲ, ਕਰਦੇ ਨੇ ਕਾਰ ਜੀ।
ਸਾਂਭਿਆ ਸਾਹਿਬ ਸਿੰਘ, ਸੂਬੇ ਹੈ ਵਿਭਾਗ ਡਾਕ,
ਕਰਦੇ ਨੇ ਮਿਹਨਤਾਂ, ਵਧਿਆ ਆਕਾਰ ਜੀ।
ਪਹੁੰਚ ਦੀਆਂ ਚਿੱਠੀਆਂ, ਸਮੇਂ 'ਤੇ ਟਿਕਾਣੇ ਉੱਤੇ,
ਜਾਂਦੀਆਂ ਪੰਜਾਬੋਂ ਲੋਕੋ, ਕਾਬਲ ਕੰਧਾਰ ਜੀ।
ਜੰਮੂ ਕਸ਼ਮੀਰ ਭਾਵੇਂ, ਚਿੱਠੀ ਹੈ ਨੇਪਾਲ ਵਾਲੀ,
ਸਿੱਧਾ ਹੀ ਮਿਲਾਪ ਕੀਤਾ, ਐਸਾ ਹੈ ਪਸਾਰ ਜੀ।

ਥਾਣੇ ਤੇ ਕਚਹਿਰੀਆਂ ਤੋਂ, ਤੋੜਿਆ ਹੈ ਨਾਤਾ ਲੋਕੋ,
ਕਰਦੇ ਨੇ ਹੱਲ ਬੈਠ, ਰਲ਼ ਦੁਸ਼ਵਾਰੀਆਂ।
ਤੋੜ ਲਏ ਨਾਤੇ ਉਨ੍ਹਾਂ, ਲੋਕੋ ਸਰਕਾਰ ਨਾਲੋਂ,
ਬੜੇ ਹੀ ਸਾਹਸ ਨਾਲ, ਸੋਚਾਂ ਨੇ ਉਭਾਰੀਆਂ।
ਰੱਖਦੇ ਨੇ ਪਾਣੀ ਕੋਲ਼, ਖੂਹ ਵਿੱਚੋਂ ਕੱਢ ਹੱਥੀਂ,
ਪੀਣ ਨਾ ਬੋਕੇ ਦਾ ਦੇਖੋ, ਸੁੱਚਮਾਂ ਨੇ ਸਾਰੀਆਂ।
ਰੇਸ਼ਮੀ ਪੁਸ਼ਾਕਾਂ ਛੱਡ, ਪਹਿਨਦੇ ਖੱਦਰ ਸਭੇ,
ਬਾਈਕਾਟ ਕੀਤਾ ਹੈ ਜੀ, ਨਰ ਅਤੇ ਨਾਰੀਆਂ।

'ਕੱਠਿਆਂ ਵਿਆਹ ਵਾਲੀ, ਰੀਤ ਅਪਣਾਈ ਲੋਕਾਂ,
ਭੈਣੀ ਦਰਬਾਰ ਜਾ ਕੇ, ਸ਼ਾਦੀਆਂ ਰਚਾਉਣ ਜੀ।
ਦੇਣ ਲੈਣ ਵਾਲਾ ਸਿਰੋਂ, ਲੱਥਾ ਹੈ ਕਲੰਕ ਲੋਕਾਂ,

ਆਉਣ ਗੁਰੂ ਚਰਨੀ, ਸੀਸ ਨੂੰ ਝੁਕਾਉਣ ਜੀ।
ਕਰਦੇ ਪਿਆਰ ਲੋਕੀ, ਪੁੱਤਾਂ ਵਾਂਗੂੰ ਧੀਆਂ ਤਾਈਂ,
ਨਾਮਧਾਰੀ ਪੰਥ ਤਾਈਂ, ਲੋਕ ਵਡਿਆਉਣ ਜੀ।
ਬਾਲ ਵਿਧਵਾ ਨੂੰ ਮਾਣ, ਕਾਰਜ ਰਚਾਉਣ ਲੋਕੋ,
ਮਿਲੇ ਸਤਿਕਾਰ ਧੀਆਂ, ਮਾਣ ਘਰੀਂ ਪਾਉਣ ਜੀ।

**(ਬੈਂਤ)**

ਚੰਗੇ ਕੰਮ ਦੀ ਹਰ ਥਾਂ ਸਿਫਤ ਹੋਵੇ,
ਮਿਲਦਾ ਮਾੜੇ ਨੂੰ ਨਹੀਂ ਸਨਮਾਨ ਕਿਧਰੇ।
ਲੋਕ ਹਿਤਾਂ ਨੂੰ ਜਿਨ੍ਹਾਂ ਨਕਾਰਿਆ ਹੈ,
ਚੜ੍ਹਦੇ ਲੋਕ ਨਾ ਉਹ ਪਰਵਾਨ ਕਿਧਰੇ।
ਜਿੱਤ ਨੇਕੀ ਦੀ ਬੁਰੇ ਦੀ ਹਾਰ ਹੋਵੇ,
ਹੁੰਦਾ ਮਾੜੇ ਦਾ ਨਹੀਂ ਗੁਣਗਾਨ ਕਿਧਰੇ।
ਲੋਕੀ ਭੰਡਦੇ ਕਰਨ ਜੋ ਕੰਮ ਮੰਦੇ,
ਮਿਲਦੀ ਮਾੜੇ ਨਾ ਢੋਈ ਜਹਾਨ ਕਿਧਰੇ।

*************************

## ਸਰਗ ਤੇਰ੍ਹਵਾਂ

### (ਦੋਹਿਰਾ)

ਸੰਨ ਸਤਾਹਟ ਵਰ੍ਹੇ ਦੀ, ਦੀਵਾਲੀ ਤਿਉਹਾਰ।
ਅੰਮ੍ਰਿਤਸਰ ਮਨਾਉਣ ਲਈ, ਹੋਇਆ ਪੰਥ ਤਿਆਰ।

ਚਾਰੇ ਪਾਸੇ ਰੌਣਕਾਂ, ਸੰਗਤ ਕਰਦੀ ਨ੍ਹੌਣ।
ਗੁਰਬਾਣੀ ਰਸ ਭਰ ਰਹੀ, ਵਿੱਚ ਰੁਮਕਦੀ ਪੌਣ।

ਸੰਗਤ ਆਈ ਚੱਲ ਕੇ, ਨਾਮਧਾਰੀ ਗੁਰ ਨਾਲ।
'ਕੱਠ ਚੁਫੇਰੇ ਹੈ ਉਨ੍ਹਾਂ, ਪੂਰੇ ਵਿੱਚ ਜਲਾਲ।

ਰੰਗ ਸਫੈਦ 'ਚ ਰੰਗਿਆ, ਹੈ ਸੀ ਸਾਰਾ ਸ਼ਹਿਰ।
ਜੋਬਨ ਠਾਠਾਂ ਮਾਰਦਾ, ਜਿਵੇਂ ਸਾਗਰੀਂ ਲਹਿਰ।

ਨਾਲ ਖੁਸ਼ੀ ਦੇ ਮਾਣਦੇ, ਲੋਕ ਗੁਰ ਦਾ ਸੰਗ।
ਚਰਨ ਸੇਵਕ ਨੇ ਬਣ ਰਹੇ, ਐਸਾ ਚੜ੍ਹਿਆ ਰੰਗ।

ਹਰਿ ਮੰਦਰ ਦਰ ਗੁਰਾਂ ਦਾ, ਸਿਫ਼ਤੀ ਦਾ ਦਰਬਾਰ।
ਕੀਤੀ ਬੈਠ ਅਰਾਧਨਾ, ਨਤਮਸਤਕ ਹੋ ਦੁਆਰ।

ਹਰਿ ਮੰਦਰ ਵਿੱਚ ਸੇਵਕਾਂ, ਤੋਂ ਪਾਇਆ ਸਨਮਾਨ।
ਸੱਚਾ ਸਾਹਿਬ ਜਾਣਦਾ, ਸਾਰੇ ਵਿਧੀ ਵਿਧਾਨ।

ਡਰੇ ਪੁਜਾਰੀ ਤਖਤ ਦੇ, ਮੱਥੇ ਪਾਏ ਵੱਟ।
ਪਰ ਸਭ ਰਹੇ ਅਡੋਲ ਨੇ, ਦੇਖ ਸਮਝਗੇ ਝੱਟ।

ਰਹੀ ਦੀਵਾਲੀ ਸ਼ਾਂਤ ਸੀ, ਹੋਈ ਕਾਇਮ ਮਿਸਾਲ।

ਏਸ ਵਰ੍ਹੇ ਤਿਉਹਾਰ ਇਹ, ਭਰਿਆ ਖ਼ੂਬ ਕਮਾਲ।

ਨਤਮਸਤਕ ਹੋ ਗੁਰੂ ਘਰ, ਤੁਰੇ ਮਾਲਵੇ ਵੱਲ।
ਹੋਕਾ ਦੇਂਦੇ ਨਾਮ ਦਾ, ਰਾਜ ਖਾਲਸਾ ਗੱਲ।

ਭੰਡਣ ਸਾਧ ਪਖੰਡੀਆਂ, ਕਰਨ ਧਰਮ ਪਰਚਾਰ।
ਨਸ਼ੇ ਕੁਰਹਿਤੋਂ ਵਰਜਦੇ, ਕਰਦੇ ਲੋਕ ਸੁਧਾਰ।

ਕਰੀ ਯਾਤਰਾ ਮਾਲਵੇ, ਸਿੱਖੀ ਦਾ ਪਰਚਾਰ।
ਛੱਟਾ ਦਿੱਤਾ ਨਾਮ ਦਾ, ਸਤਿਗੁਰ ਨਾਮ ਆਧਾਰ।

ਸੰਨ ਅਠਾਹਟ ਆ ਗਿਆ, ਮਾਘੀ ਦਾ ਤਿਉਹਾਰ।
ਨਤਮਸਤਕ ਨੂੰ ਪਹੁੰਚਗੇ, ਹੈ ਸਨ ਗੁਰ ਦਰਬਾਰ।

'ਕੱਠੇ ਹੋ ਪੁਜਾਰੀਆਂ, ਸਾਹਵੇਂ ਲਾਈ ਰੋਕ।
ਗੁਰ ਘਰ ਬੂਹੇ ਝੰਬ ਤੇ, ਸਾਹਵੇਂ ਤਾਕਤ ਝੋਕ।

## (ਕਬਿੱਤ)

'ਕੱਠੇ ਹੋ ਪੁਜਾਰੀਆਂ ਨੇ, ਰਸਤਾ ਸੀ ਰੋਕ ਲਿਆ,
ਕੀਤਾ ਫੁਰਮਾਨ ਹੈ ਸੀ, ਤਨਖਾਹ ਲੁਆਉਣ ਦਾ।
ਸੰਗਤਾਂ 'ਚ ਰੋਸ ਹੈ ਸੀ, ਛਾਈ ਸੀ ਮਾਯੂਸੀ ਸੁਣ,
ਸਮਾਂ ਨਹੀਂ ਕਿਸੇ ਕੋਲੇ, ਦੁੱਖੜੇ ਸੁਣਾਉਣ ਦਾ।
ਦੇਹਲੀ ਕਰ ਸਿਜਦਾ, ਰੁਖ਼ ਸੀ ਪਿਛਾਂਹ ਕੀਤਾ,
ਵਕਤ ਵਿਚਾਰ ਉਨ੍ਹਾਂ, ਸਮਾਂ ਨਹੀਂ ਗਵਾਉਣ ਦਾ।
ਪੂਰੇ ਸੀ ਜਲਾਲ ਵਿੱਚ, ਨਾਮਧਾਰੀ ਪੰਥ ਲੋਕੋ,
ਪੜ੍ਹਿਆ ਲਿਖਾਂ ਮੈਂ ਕੰਮ, ਨਹੀਂ ਵਡਿਆਉਣ ਦਾ।

ਹਰ ਪਾਸੇ ਅਫ਼ਸਰ, ਭੇਜਦੇ ਰਿਪੋਟਾਂ ਲਿਖ,

ਭੇਜਦੇ ਨੇ ਹਾਲ ਲਿਖ, ਸਾਰਾ ਸਰਕਾਰ ਨੂੰ।
ਨਾਨਕ ਗੋਬਿੰਦ ਰੂਪ, ਮੰਨਦੀ ਸੰਗਤ ਗੁਰਾਂ,
ਹੋਰ ਕਿਸੇ ਮੰਨਦੀ ਨਾ, ਦੇਖੋ ਅਵਤਾਰ ਨੂੰ।
ਆਏ ਜੱਗ ਤਾਰਨੇ ਨੂੰ, ਰੂਪ ਨੇ ਗੁਰਾਂ ਦੇ ਵਿੱਚ,
ਪੁੱਛਿਆ ਜੇ ਕਿਸੇ ਦੱਸੇ, ਪਰਉਪਕਾਰ ਨੂੰ।
'ਸੰਤ ਸਿੰਘਾ' ਮੰਨਦੇ ਨੇ, ਰੂਪ ਜੀ ਗੋਬਿੰਦ ਉਨ੍ਹਾਂ,
ਪੁੱਛਿਆ ਹੈ ਜਦੋਂ ਅਸਾਂ, ਕਿਸੇ ਨਰ ਨਾਰ ਨੂੰ।

**(ਸਿਰਖੰਡੀ ਛੰਦ)**

ਚੜ੍ਹਿਆ ਜੋਬਨ ਰੰਗ, ਗੁਲਸ਼ਨ ਮਹਿਕਿਆ।
ਪੱਤ ਨੇ ਹਰੇ ਕਚੂਰ, ਹਰ ਇੱਕ ਸ਼ਾਖ 'ਤੇ।
ਆਈ ਰੁੱਤ ਬਸੰਤ, ਸਮਾਂ ਸੁਹਾਵਨਾ।
ਭੌਰੇ ਤਿਤਲੀਆਂ ਲੈਣ, ਫੁੱਲ ਸੁਗੰਧੀਆਂ।

ਉਪਮਾ ਫੈਲੀ ਦੂਰ, ਗੁਰ ਦਰਬਾਰ ਦੀ।
ਦੂਰੋਂ ਦੂਰੋਂ ਚੱਲ, ਸੰਗਤ ਆਂਵਦੀ।
ਢਾਡੀ ਵਾਰਾਂ ਗਾਉਣ, ਚੜ੍ਹਦੈ ਜੋਸ਼ ਸੁਣ।
ਸਜਦੇ ਜਦ ਦਰਬਾਰ, ਨਾਮਧਾਰੀਆਂ।

ਚਿੱਟੇ ਦੁੱਧ ਬਸਤਰ, ਨਜ਼ਰੀਂ ਪੈ ਰਹੇ।
ਸਾਰੇ ਵਿਚ ਪੰਡਾਲ, ਖਿੜ੍ਹੀ ਕਪਾਹ ਜਿਉਂ।
ਪੂਰੇ ਵਿਚ ਜਲਾਲ, ਸੰਗਤ ਜੁੜ ਰਹੀ।
ਦਿਸਦੀ ਡਾਢੀ ਘਾਲ, ਘਾਲੀ ਸਤਿਗੁਰਾਂ।

ਪੂਰੇ ਸੁਰ ਤੇ ਤਾਲ, ਛੈਣੇ ਛਣਕਦੇ।
ਢੋਲਕ ਦੀ ਸੰਗ ਤਾਲ, ਉੱਚੇ ਸੁਰਾਂ ਵਿੱਚ।
ਝੂੰਮੇਂ ਸੰਗਤ ਨਾਲ, ਤਾਲ ਛੈਣਿਆਂ।
ਹੈ ਇਹ ਰੰਗ ਕਮਾਲ, ਲੋਕੋ ਪੰਥ ਦਾ।

ਬਣੇ ਸਵਰਗਾਂ ਢਾਲ, ਰੰਗ ਪੰਡਾਲ ਦਾ।
ਸਜਦੇ ਨੇ ਦਰਬਾਰ, ਜਿਸ ਥਾਂ ਬੈਠਦੇ।
ਮਹਿਕੇ ਸ਼ਬਦੀਂ ਪੌਣ, ਕਥਾ ਅਕਾਲ ਦੀ।
ਲਾਉਣ ਜਦੋਂ ਦੀਵਾਨ, ਬਾਬਾ ਬੈਠਦੇ।

ਚਿਹਰੇ ਝਲਕੇ ਨੂਰ, ਰੱਬੀ ਰੂਪ ਹੈ।
ਭਖਣ ਜਿਉਂ ਅੰਗਿਆਰ, ਚੜ੍ਹਦੇ ਭਾਨ ਦੇ।
ਮੂੰਹੋਂ ਕਿਰਦੇ ਫੁੱਲ, ਜਦ ਨੇ ਬੋਲਦੇ।
ਹੈ ਇੱਕ ਰੱਬੀ ਨੂਰ, ਬਾਬਾ ਰਾਮ ਸਿਉਂ।

ਦੇਖ ਚੜ੍ਹਾਈ ਪੰਥ, ਹਿੱਲੀ ਸਰਕਾਰ।
ਵਧਦਾ ਦੇਖ ਅਧਾਰ, ਸਖਤੀ ਕਰ ਰਹੀ।
ਡਾਢਾ ਕਰਨ ਖੁਆਰ, ਰਾਹੀਂ ਸੰਗਤਾਂ।
ਜੋ ਭੈਣੀ ਦਰਬਾਰ, ਸੰਗਤ ਆਂਵਦੀ।

ਤੁਰੇ ਵੇਚ ਘਰ ਬਾਰ, ਲੋਕ ਹਿਸਾਰ ਤੋਂ।
ਭੈਣੀ ਦੇ ਦਰਬਾਰ, ਭੇਟਾ ਦੇਣ ਨੂੰ।
ਘਟਨਾ ਅਠਾਰਾਂ ਸੌ, ਉਨਹੱਤਰ ਲਿਖਿਆ।
ਫਰਵਰੀ ਵਾਕਾ ਖਾਸ, ਵਿੱਚ ਇਤਿਹਾਸ ਦੇ।

ਥਰਾਜ ਵਾਲੇ ਕੋਲ ਘਟਨਾ ਵਾਪਰੀ।
ਹੋਏ ਬੋਲ ਕੁਬੋਲ, ਦੋਹਾਂ ਪਾਸਿਓਂ।
ਖੋਹ ਪੁਲਿਸ ਧਨ ਮਾਲ, ਥਾਣੇ ਡੱਕਿਆ।
ਮੁਕਤਸਰ ਥਾਣੇ ਆਣ, ਡਿਪਟੀ ਆਪ ਖ਼ੁਦ।

ਜਥੇਦਾਰ ਮਸਤਾਨ, ਸਣੇ ਸਾਥੀਆਂ।
ਕੀਤੇ ਥਾਣੇ ਬੰਦ, ਦੱਸ ਬ਼ਗਾਵਤੀ।

ਦੇਣ ਸਜ਼ਾਵਾਂ ਸਖਤ, ਕਰ ਜੁਰਮਾਨਿਆਂ।
ਖੜ੍ਹਦੇ ਪੜ੍ਹ ਪੜ੍ਹ ਲੂੰ, ਨੇ ਇਤਿਹਾਸ ਨੂੰ।

************************

## ਸਰਗ ਚੌਦਵਾਂ

### (ਦੋਹਿਰਾ)

ਮਹਾਰਾਜ ਰਣਬੀਰ ਜੀ, ਰਾਜ ਕਰੇ ਕਸ਼ਮੀਰ।
ਕਿਰਪਾ ਰਾਮ ਓਸ ਦਾ, ਮੰਤਰੀ ਮੁੱਖ ਵਜ਼ੀਰ।

ਗਏ ਸਿਆਲਾਂ ਵੱਲ ਜਦ, ਕਰਦੇ ਗੁਰ ਪਰਚਾਰ।
ਜਥਾ ਉਨ੍ਹਾਂ ਨੇ ਭੇਜਿਆ, ਸੀ ਰਾਜੇ ਦਰਬਾਰ।

ਹੀਰਾ ਸਿੰਘ ਸੰਢੋਰਿਓਂ, ਤਾਰਾ ਸਿੰਘ ਦੇ ਨਾਲ।
ਰਜ਼ਾ ਵੇਦਾਂਤੀ ਗੁਰੂ ਦੀ, ਰਾਜਾ ਕਰੇ ਖਿਆਲ।

ਨਾਲ ਰਜ਼ਾ ਗੁਰ ਆਪਣੇ, ਭਰਤੀ ਕਰੇ ਅਖੀਰ।
ਗਿਲਗਤ ਦੀ ਸਰਹੱਦ ’ਤੇ, ਤਾਇਨਾਤ ਇਹ ਬੀਰ।

ਇੱਕ ਰੁਪਈਆ ਵੱਧ ਸੀ, ਵੇਤਨ ਦਿੱਤਾ ਖਾਸ।
ਰਾਜਾ ਹੈ ਨਾ ਸੁਣ ਰਿਹਾ, ਰਹੇ ਵਜ਼ੀਰ ਉਦਾਸ।

ਗਊ ਰੱਖਿਅਕ ਮਿਸ਼ਨ ਦੀ, ਆਖ਼ਰ ਲੈ ਉਸ ਆੜ।
ਮਹਾਰਾਜ ਸੀ ਚੁੱਕਿਆ, ਦੇ ਵਜ਼ੀਰ ਨੇ ਤਾੜ।

ਪਲਟਨ ਰਾਜੇ ਤੋੜ ਤੀ, ਆਖਰ ਕਰ ਵਿਚਾਰ।
ਹਾਰ ਕਦੋਂ ਨੇ ਮੰਨਦੇ, ਪਰ ਬਾਂਕੇ ਸਰਦਾਰ।

ਭੀੜ ਪਈ ਜਦ ਯੋਧਿਆਂ, ਦਿੱਤੀ ਸ਼ਰਨ ਨੇਪਾਲ।
ਰਾਣੀ ਜਿੰਦਾਂ, ਫਰਨਵੀਸ, ਬੜੇ ਸਿਦਕ ਦੇ ਨਾਲ।

ਜੰਗ ਬਹਾਦਰ ਮੰਤਰੀ, ਚਾਲ ਜਾਣੇ ਅੰਗਰੇਜ਼।

ਸੱਚ ਕਹਿਣ ਤੋਂ ਦੋਸਤੋ, ਨਾ ਕਰਨਾ ਪਰਹੇਜ਼।

ਕੋਇਰ ਬੰਧੂ ਸਿੰਘ ਤੇ, ਅਬਦੁਲ ਖਾਂ ਮਜੀਦ।
ਸਰਨ ਰਹੇ ਨੇਪਾਲ ਦੀ, ਮਿਲੀ ਮੁਹੱਬਤ ਦੀਦ।

ਸੰਨ ਅਠਾਰਾਂ ਸੌ ਸੱਤਰ, ਕਿਸ਼ਨ ਸਿੰਘ ਹੈ ਨਾਮ।
ਨੰਦ ਲਾਲ ਦੇ ਰਾਸਤੇ, ਮਿਲਿਆ ਜਾ ਨਿਜ਼ਾਮ।

ਨਾਮਧਾਰੀ ਗੁਰੂ ਪੰਥ ਦੀ, ਕੀਤੀ ਚੜ੍ਹਤ ਬਿਆਨ।
ਜੰਗ ਬਹਾਦਰ ਗੱਲ ਨੂੰ, ਸੁਣਿਆ ਨਾਲ ਧਿਆਨ।

ਜੰਗ ਬਹਾਦਰ ਕਥਾ ਸੁਣ, ਕਰੀ ਮਿਲਣ ਦੀ ਬਾਤ,
ਲੈ ਕੇ ਗੁਰ ਤੋਂ ਆਗਿਆ, ਕਰਨ ਲਈ ਮੁਲਾਕਾਤ।

ਕਾਹਨ, ਸਾਹਿਬ ਸਿੰਘ ਜੋ, ਸੂਬੇ ਗੁਰ ਦੇ ਖਾਸ।
ਦੱਸੀ ਗੁਰ ਦੀ ਯੋਜਨਾ, ਜੰਗ ਬਹਾਦਰ ਪਾਸ।

ਜੰਗ ਬਹਾਦਰ ਸਾਬ੍ਹ ਨੂੰ, ਕਰ ਨਜ਼ਰਾਨੇ ਭੇਟ।
ਕਰੀ ਵਿਆਖਿਆ ਹੈ ਸੀ, ਸਭ ਵਿਸਥਾਰੀਂ ਡੇਟ।

ਕਰਨ ਯਾਦਾਂ ਤਾਜੀਆਂ, ਉਹ ਸੂਹੀ ਪਰਭਾਤ।
ਸਿੱਖ ਰਾਜ ਦੀ ਚੜ੍ਹਤ 'ਤੇ, ਫਿਰ ਬਦਲੇ ਹਾਲਾਤ।

ਜੰਗ ਬਹਾਦਰ ਇਵਜ਼ ਵਿੱਚ, ਭੇਜੇ ਮਾਲ਼ਾ ਸ਼ਾਲ।
ਰਤਨ ਜੜਤ ਦੋ ਖੋਖਰੀ, ਕੱਪੜਾ ਖਿੱਲਤ ਨਾਲ।

ਸਮੇਂ ਸਮੇਂ ਦੀ ਵਾਰਤਾ, ਸਮੇਂ ਸਮੇਂ ਦੇ ਰੰਗ।
ਲਾਰੰਸ ਕਰਨਲ ਆਰ ਸੀ, ਮਿਲੇ ਬਹਾਦਰ ਜੰਗ।

ਸਿਫ਼ਤ ਕਰੀ ਉਸ ਗੁਰਾਂ ਦੀ, ਕੀਤੀ ਮਨੋ ਸਲਾਮ।
ਸੁਣ ਕੇ ਲਾਰੰਸ ਸਹਿਮਿਆਂ, ਬਾਬਾ (ਗੁਰੂ) ਜੀ ਦਾ ਨਾਮ।

ਚਿੱਠੀ ਲਿਖ ਸਰਕਾਰ ਨੂੰ, ਉਸ ਸਮਝਾਈ ਬਾਤ।
ਭੇਜੀ ਲਿਖ ਕੇ ਵਾਰਤਾ, ਪਿੱਛੋਂ ਉਸ ਮੁਲਾਕਾਤ।

ਸ਼ੇਰ ਖਾਨ ਅਫ਼ਗਾਨ ਦਾ, ਬਣਿਆਂ ਫੇਰ ਅਮੀਰ।
ਨਾਲ ਫਰੰਗੀ ਓਸ ਦੀ, ਖੜਕੀ ਸੀ ਸ਼ਮਸ਼ੀਰ।

ਬਾਬਾ ਬਿਸ਼ਨ ਸਿੰਘ ਰਿਹਾ, ਬਹੁ ਭਾਸ਼ੀ ਵਿਦਵਾਨ।
ਦੱਸਿਆ ਉਸ ਅਮੀਰ ਨੂੰ, ਸਾਰਾ ਖੋਲ੍ਹ ਵਿਧਾਨ।

ਭੇਜੇ ਪੁੱਤ ਅਮੀਰ ਨੇ, ਅਬਦੁੱਲਾ ਯਾਕੂਬ।
ਆਣ ਮਿਲੇ ਭੈਣੀ ਗੁਰਾਂ, ਵਤਨ ਦੇ ਉਹ ਮਹਿਬੂਬ।

ਸੂਹੀਏ ਝੱਟ ਰਿਪੋਰਟ ਸੀ, ਭੇਜੀ ਲਿਖ ਸਰਕਾਰ।
ਨਾਮਧਾਰੀ ਉਸ ਮਿਸ਼ਨ ਦਾ, ਵਧਦਾ ਦੇਖ ਅਧਾਰ।

ਬਿਸ਼ਨ ਸਿੰਘ ਗੁਰਚਰਨ ਸਿਉਂ, ਸਮਰਕੰਦ ਦੇ ਰਾਹ।
ਪਹੁੰਚੇ ਰੂਸ 'ਚ ਸਿੰਘ ਸਨ, ਥਲ ਤੇ ਪਰਬਤ ਗਾਹ।

ਦੇਖ ਹਾਲਾਤ ਗੁਰਾਂ ਨੇ, ਕੱਢਿਆ ਇੱਕ ਨਚੋੜ।
'ਕੱਠੇ ਧਰਮਾਂ ਕਰਨ ਦੀ, ਸਮਾਂ ਮੰਗਦਾ ਲੋੜ।

ਸ਼ਾਤਰ ਫੇਰ ਫਰੰਗੀਆਂ, ਆਪਣੀ ਖੇਡੀ ਚਾਲ।
ਮਜ਼੍ਹਬੀ ਪੱਤਾ ਉਨ੍ਹਾਂ ਨੇ, ਫੇਰ ਬਣਾਇਆ ਢਾਲ।

ਗਊ ਹੱਤਿਆ ਖੁੱਲ੍ਹ ਦੇ, ਬੁੱਚੜਖਾਨੇ ਖੋਲ੍ਹ।
ਅੰਮ੍ਰਿਤਸਰ ਗੁਰੂ ਨਗਰੀ, ਹਰਿ ਮੰਦਰ ਦੇ ਕੋਲ।

ਹਿੰਦੂ ਪੂਜਣ ਗਊ ਨੂੰ, ਮੋਮਨ ਖਾਂਦੇ ਮਾਸ।
ਸਿੱਖ ਵਿਰੋਧੀ ਇਸ ਲਈ, ਖੋਲ੍ਹੇ ਗੁਰਘਰ ਪਾਸ।

## ਸਾਕਾ ਅੰਮ੍ਰਿਤਸਰ
## (ਕਬਿੱਤ)

ਵਧੀ ਖਿਚੋਤਾਣ ਡਰ, ਹੋਣਗੇ ਫਸਾਦ ਲੋਕੋ,
ਕੇਹੀ ਰਣਨੀਤੀ ਦੇਖੋ, ਹਾਕਮ ਬਣਾਈ ਐ।
ਦਿਨੋਂ ਦਿਨ ਰੋਸ ਵਧੇ, ਲੋਕੋ ਵਿੱਚ ਜੰਤਾ ਦੇ,
ਮਜ੍ਹਬੀ ਜਨੂੰਨ ਅੱਗ, ਐਸੀ ਭੜਕਾਈ ਐ।
ਦੇਵਾ ਸਿੰਘ ਗੁਰੂ ਘਰ, ਸਿਜਦਾ ਕਰਨ ਜਾਵੇ,
ਵਿੱਚ ਪਰਕਰਮਾ ਦੇ, ਹੱਡੀ ਉਸ ਪਾਈ ਐ।
ਹੱਡੀ ਉਸ ਚੁੱਕ ਰੱਖੀ, ਸ੍ਰੀ ਆਦਿ ਗ੍ਰੰਥ ਅੱਗੇ,
ਸੰਗਤ ਹਲੂਣਾ ਆਵੇ, ਕਾਲ਼ੀ ਰਾਤ ਛਾਈ ਐ।

ਹੋਇਆ ਨਾ ਅਸਰ ਹੈ, ਸੀ ਖਾਸ ਸੰਗਤ ਉੱਤੇ,
ਪਰ ਸਰਕਾਰ ਕੇਸ, ਉਸ ’ਤੇ ਬਣਾਇਆ ਸੀ।
ਲਾਈਆਂ ਧਰਾਵਾਂ ਸਨ, ਓਸ ’ਤੇ ਬਗ਼ਾਵਤ ਦੀਆਂ,
ਸ਼ਾਂਤੀ ਨੂੰ ਖਤਰਾ ਕਹਿ, ਦੋਸ਼ ਸਿਰ ਲਾਇਆ ਸੀ।
ਆਖਰ ਨੂੰ ਤਿੰਨ ਸਾਲ, ਸਜ਼ਾ ਦੇ ਕੇ ਉਸ ਤਾਈਂ,
ਹਾਕਮਾਂ ਨੇ ਸਿੰਘ ਤਾਈਂ, ਕੈਦ ਵਿੱਚ ਪਾਇਆ ਸੀ।
ਵਿਗੜੇ ਹਾਲਾਤ ਸਨ, ਜਦੋਂ ਜੀ ਸ਼ਹਿਰ ਵਾਲੇ,
ਕਮਿਸ਼ਨਰ ਇਕੱਠ, ਸਭੇ ਧਰਮਾਂ ਬੁਲਾਇਆ ਸੀ।

ਅੰਮ੍ਰਿਤਸਰ ਹੋਇਆ, ’ਕੱਠ ਸਭ ਧਰਮਾਂ ਦਾ,
ਸਾਰੀਆਂ ਧਿਰਾਂ ਦੇ ਨਾਲ, ਹੋਈ ਗੱਲਬਾਤ ਹੈ।

ਇੱਕ ਸਾਲ ਲਈ ਗਊ, ਹੱਤਿਆ ਪਾਬੰਦੀ ਲੱਗੇ,
ਦਿੱਤਾ ਸੀ ਸੁਝਾਅ ਸਭਾਂ, ਸਮਝ ਹਾਲਾਤ ਹੈ।
ਸ਼ਾਤਰ ਫਰੰਗੀ ਫੇਰ, ਖੇਡੇ ਚਾਲ ਆਪਣੀ ਨੂੰ,
ਲੈ ਕੇ ਪਤਵੰਤੇ ਨਾਲ, ਲਾਇਆ ਫੇਰ ਘਾਤ ਹੈ।
ਧਰਮ ਆਜ਼ਾਦੀ ਨਾਂ 'ਤੇ, ਖੁੱਲ੍ਹ ਦਿੱਤੀ ਹੱਤਿਆ ਦੀ,
ਮੋਮਨਾ ਦੀ ਚੜ੍ਹ ਮੱਚੀ, ਛਾਈ ਕਾਲ਼ੀ ਰਾਤ ਹੈ।

ਸਿੱਖਾਂ ਵਿੱਚ ਰੋਸ ਇਹ, ਗੁਰੂ ਘਰ ਲਾਗੇ ਹੈ ਸੀ,
ਖੋਲ੍ਹਿਆ ਬੁੱਚੜਖਾਨਾ, ਜੋ ਸੀ ਸਰਕਾਰ ਨੇ।
ਧਰਮ 'ਤੇ ਵਾਰ ਹੁੰਦਾ, ਜਰਿਆ ਨਾ ਜਾਵੇ ਲੋਕੋ।
ਅਣਖੀਆਂ ਕੋਲੋਂ ਹੁੰਦੇ, ਬੋਲ ਨਾ ਸਹਾਰ ਨੇ।
ਨਾਮਧਾਰੀ ਸਿੰਘਾਂ ਵਿੱਚ, ਵਧਿਆ ਸੀ ਰੋਸ ਡਾਢਾ।
ਕੁਰਬਾਨੀ ਦੇਣ ਲਈ, ਹੋਏ ਜੀ ਤਿਆਰ ਨੇ।
ਉਨ੍ਹਾਂ ਦਾ ਨਿਸ਼ਾਨਾ ਸਿੱਧਾ, ਵਤਨ ਆਜ਼ਾਦੀ ਹੈ ਸੀ,
ਕਰ ਗੁਰਮਤਾ ਸਿੰਘ, ਹੋਏ ਪੱਬਾਂ ਭਾਰ ਨੇ।

ਅਠਾਰਾਂ ਸੌ ਇਕਹੱਤਰ, ਜੂਨ ਦਾ ਮਹੀਨਾ ਹੈ ਸੀ,
ਲਿਖਿਆ ਜੋ ਸਮਾਂ ਲੋਕੋ, ਹੈ ਸੀ ਅੱਧੀ ਰਾਤ ਦਾ।
ਬੋਲ ਦਿੱਤਾ ਹੱਲਾ ਸਿੰਘਾਂ, ਬੁੱਚੜਖਾਨੇ ਦੇ ਉੱਤੇ,
ਲੈ ਕੇ ਜਾਇਜ਼ਾ ਪਹਿਲਾਂ, ਉਨ੍ਹਾਂ ਨੇ ਹਾਲਾਤ ਦਾ।
ਵੱਢ ਦਿੱਤੇ ਰੱਸੇ ਉਨ੍ਹਾਂ, ਛੱਡੀਆਂ ਗਊਆਂ ਨੇ ਬੀੜ,
ਅੜਿਆ ਜੋ ਅੱਗੇ ਹੈ, ਚਖਾਇਆ ਮਜ਼ਾ ਦਾਤ ਦਾ।
ਕਰਕੇ ਕਾਰਜ ਸਿੰਘ, ਹੋ ਗਏ ਹਰਨ ਉੱਥੋਂ,
ਜਦੋਂ ਤੱਕ ਸਮਾਂ ਲੋਕੋ, ਹੋਇਆ ਪਰਭਾਤ ਦਾ।

ਪੈ ਗਿਆ ਸੀ ਰੌਲਾ ਸਾਰੇ, ਲੱਭਦੀ ਪੁਲਿਸ ਫਿਰੇ,
ਮਿਲੇ ਨਹੀਂ ਪੈੜ ਕੋਈ, ਦੋਸ਼ੀਆਂ ਨੂੰ ਭਾਲ ਦੀ।
ਸ਼ੱਕ ਦੇ ਆਧਾਰ ਉੱਤੇ, ਚੁੱਕ ਕੀਤੇ ਬੰਦ ਕਈ,

ਜੁਟੀ ਹੈ ਪੁਲਿਸ ਹੱਲ, ਕਰਨ ਸਵਾਲ ਜੀ।
ਫੜਕੇ ਬੇਦੋਸ਼ਿਆਂ 'ਤੇ, ਕੇਸ ਉਨ੍ਹਾਂ ਮੜ੍ਹ ਦਿੱਤੇ,
ਗਲ਼ੋਂ ਲਾਹੁਣ ਤੁਰੇ ਨੇ, ਸੰਤਰੀ ਜੰਜਾਲ ਜੀ।
ਲੱਗਿਆ ਨਾ ਹੱਥ ਜਦੋਂ, ਪੁਲਿਸ ਸੁਰਾਗ ਕੋਈ,
ਆਖਰ ਬਣਾਈ ਉਨ੍ਹਾਂ, ਸ਼ੱਕ ਵਾਲੀ ਢਾਲ਼ ਜੀ।

ਨਿਰਦੋਸ਼ਾਂ ਉੱਤੇ ਦੋਸ਼, ਸਿੱਧ ਕਰ ਜ਼ਾਬਰਾਂ ਨੇ,
ਆਖਰ ਨੂੰ ਸਹੀ ਜਾ ਕੇ, ਜੱਜ ਤੋਂ ਪੁਆਈ ਐ।
ਸੁਣੀ ਨਾ ਅਪੀਲ ਕਿਸੇ, ਕਿਸੇ ਦੀ ਦਲੀਲ ਕਿਤੇ,
ਬਾਰਾਂ ਨਿਰਦੋਸ਼ਾਂ ਉੱਤੇ, ਜੱਜ ਸਹੀ ਪਾਈ ਐ।
ਵਿੱਚੋਂ ਹੀ ਗਵਾਹੀ ਹੋਈ, ਵਿੱਚੋਂ ਹੀ ਸਫ਼ਾਈ ਹੋਈ,
ਆਪਣੀ ਹਕੂਮਤ ਨੇ, ਚੜ੍ਹਤ ਬਣਾਈ ਐ।
ਦੂਜੇ ਪਾਸੇ ਬੀਹਲਾ ਤੇ, ਲਹਿਣਾ ਸਿੰਘ ਭੈਣੀ 'ਚ,
ਵਾਰਤਾ ਗੁਰਾਂ ਦੇ ਤਾਈਂ, ਬਹਿ ਕੇ ਸੁਣਾਈ ਐ।

ਸੁਣ ਕੇ ਕਹਾਣੀ ਸਾਰੀ, ਬੋਲਦੇ ਸਹਿਜ ਗੁਰੂ,
ਆਪਣੇ ਕਰਮ ਕਦੇ, ਦੂਜੇ ਸਿਰ ਪਾਈਏ ਨਾ।
ਸੂਰਬੀਰ ਯੋਧਿਆਂ ਦਾ, ਸਿਦਕ ਨਿਭਾਉਣਾ ਕੰਮ,
ਕਿਸੇ ਨਿਰਦੋਸ਼ ਤਾਈਂ, ਸਿੰਘੋ ਮਰਵਾਈਏ ਨਾ।
ਕੀਤਾ ਜੋ ਤੁਸਾਂ ਨੇ ਉਸ, ਕਰਿਓ ਕਬੂਲ ਜਾ ਕੇ,
ਬੁਜ਼ਦਿਲਾਂ ਵਾਲੀ ਮੱਥੇ, ਕਾਲਖ ਲੁਆਈਏ ਨਾ।
ਹਿੱਕ ਤਾਣ ਖੜ੍ਹੀਏ ਜਾ, ਵਾਂਗਰਾਂ ਮੈਦਾਨ ਸ਼ੇਰਾਂ,
ਸੀਸ ਕੱਟ ਜਾਵੇ ਭਾਵੇਂ, ਸੀਸ ਨੂੰ ਝੁਕਾਈਏ ਨਾ।

ਗੁਰਾਂ ਦੇ ਬਚਨ ਉੱਤੇ. ਫੁੱਲ ਨੇ ਚੜ੍ਹਾਏ ਸਿੰਘਾਂ,
ਲੱਭ ਸਾਥੀ ਨਾਲ ਦੇ ਜਾ, ਕੀਤਾ ਹੈ ਕਬੂਲ ਜੀ।
ਕੂੜ ਰਾਜਨੀਤੀ ਉੱਤੋਂ, ਚੁੱਕਿਆ ਜਾ ਪਰਦਾ ਹੈ,
ਮੰਨਿਆਂ ਕਾਰਜ ਉਨ੍ਹਾਂ, ਕੀਤਾ ਹੈ ਜੋ ਮੂਲ ਜੀ।

ਜੰਮੀ ਹੋਵੇ ਧੂੜ ਸ਼ੀਸ਼ੇ, ਦਿਸਦਾ ਨਾ ਸਾਫ਼ ਕੁਝ,
ਪੈਂਦੀ ਸਾਫ਼ ਕਰਨੀ ਹੈ, ਉਸ ਉੱਤੋਂ ਧੂਲ ਜੀ।
ਕੀਤਾ ਹੈ ਸੀ ਕਾਰਜ ਜੋ, ਕੀਤਾ ਜਾ ਕਬੂਲ ਉਨ੍ਹਾਂ,
ਧਰਮ ਦਾ ਕਾਰਜ ਨਾ, ਕੰਮ ਇਹ ਫਜ਼ੂਲ ਜੀ।

ਕੀਤੀ ਹੈ ਮਿਸਲ ਪੂਰੀ, ਸੱਦ ਕੇ ਗ਼ੁਲਾਬ ਸਿੰਘ,
ਬਣਿਆਂ ਗਵਾਹ ਮੌਕਾ, ਬੰਦਾ ਸਰਕਾਰ ਦਾ।
ਲੁਧਿਆਣੇ ਜ਼ਿਲ੍ਹੇ ਦਾ ਜੋ, ਪਿੰਡ ਹੈ ਚੂਹੜਚੱਕ,
ਕੇਸ ਵਾਲੇ ਤੱਥਾਂ ਤਾਈਂ, ਖੜ੍ਹ ਕੇ ਉਭਾਰ ਦਾ।
ਸਤੰਬਰ ਮਹੀਨੇ ਦੀ, ਗਿਆਰਾਂ ਤਰੀਖ ਹੈ ਸੀ,
ਦਵੇ ਜੱਜ ਫੈਸਲਾ ਜੋ, ਕੇਸ ਨੂੰ ਨਿਹਾਰ ਦਾ।
ਚਾਰ ਤਾਈਂ ਫ਼ਾਂਸੀ ਸਜ਼ਾ, ਦੋਆਂ ਤਾਈਂ ਕਾਲ਼ਾ ਪਾਣੀ,
ਤਿੰਨ ਨੂੰ ਭਗੌੜੇ ਲਿਖ, ਫੈਸਲਾ ਉਚਾਰ ਦਾ।

ਪੰਦਰਾਂ ਤਾਰੀਖ ਦਿਨ, ਗੁਰਾਂ ਦੇ ਸਰੋਵਰ 'ਚ,
ਕਰ ਇਸ਼ਨਾਨ ਸਿੰਘਾਂ, ਸੀਸ ਜੀ ਝੁਕਾਏ ਨੇ।
ਕੀਰਤਨ ਨਾਮ ਜਸ, ਗਾਇਆ ਬੈਠ ਸੰਗਤ 'ਚ,
ਰਾਮਬਾਗ਼ ਕੋਲ ਫੇਰ, ਬੋਹੜ ਥੱਲੇ ਆਏ ਨੇ।
ਫ਼ਤਹਿ ਦਾ ਜੈਕਾਰਾ ਲਾ, ਚੁੰਮ ਸਿੰਘਾਂ ਰੱਸਿਆਂ ਨੂੰ,
ਸਾਹਮਣੇ ਲੁਕਾਈ ਦੇ, ਗਲ਼ਾਂ ਦੇ ਵਿੱਚ ਪਾਏ ਨੇ।
ਗਾਥਾ ਇਤਿਹਾਸ ਦੀ ਹੈ, ਪਾ ਗਏ ਸ਼ਹਾਦਤਾਂ ਨੂੰ,
ਸਿੰਘ ਰਾਮ ਸਿੰਘ (ਗੁਰੂ) ਦੇ ਜੋ, ਸਿੱਖੀ ਪਰਨਾਏ ਨੇ।

## ਸਰਗ ਪੰਦਰਵਾਂ

### (ਦੋਹਿਰਾ)

ਕਰਨ ਸਮਰਪਤ ਗੁਰਾਂ ਨੂੰ, ਧਰਮ ਹੇਤ ਜੋ ਪ੍ਰਾਣ।
ਕਥਾ ਤਿਨਾਂ ਇਹ ਯੋਧਿਆਂ, ਸੁਣਨਾ ਨਾਲ ਧਿਆਨ।

### (ਕਬਿੱਤ)

ਦਿਨੋਂ ਦਿਨ ਸੰਗਤਾਂ 'ਚ, ਵਧਦਾ ਸੀ ਰੋਸ ਜਾਂਦਾ,
ਗਊ ਹੱਤਿਆ ਤਾਂ ਬਣੀ, ਇੱਕ ਹਥਿਆਰ ਸੀ।
ਸਿੱਖ ਰਾਜ ਵਾਲਾ ਝੰਡਾ, ਹੋਵੇਗਾ ਬੁਲੰਦ ਕਦੋਂ,
ਮਿਸ਼ਨ ਆਜ਼ਾਦੀ ਖਾਸ, ਪੰਥ ਦਾ ਆਧਾਰ ਸੀ।
ਲਾਮਬੰਦ ਹੋਵੇ ਕੌਮ, ਤਲੀ 'ਤੇ ਟਿਕਾਵੇ ਸੀਸ,
ਇੱਕ ਮੁੱਠ ਹੋਣ ਸਭ, ਗੁਰਾਂ ਦਾ ਵਿਚਾਰ ਸੀ।
ਇਸ ਕੰਮ ਲਈ ਲੋੜ, ਹੁੰਦੀ ਹੈ ਸਿਦਕ ਦੀ ਜੀ,
ਜੁਗਿਆਸਾ ਮਨਾਂ ਵਿੱਚ, ਲੋਚਦੇ ਪਸਾਰ ਸੀ।

## ਸਾਕਾ ਮੋਰਿੰਡਾ

### (ਕਬਿੱਤ)

ਖੋਲ੍ਹਿਆ ਬੁੱਚੜਖਾਨਾ, ਸ਼ਿਮਲੇ ਫਰੰਗੀਆਂ ਨੇ,
ਸ਼ਹਿਰ ਅੰਬਾਲਿਓਂ ਜੋ, ਗਊਆਂ ਨੂੰ ਲਿਜਾਣ ਜੀ।
ਕਰਦੇ ਹਲਾਲ ਗਊ, ਬੁੱਚੜ ਤਸੀਹੇ ਦੇ ਕੇ,
ਨੋਚ ਨੋਚ ਕੱਢਦੇ ਨੇ, ਉਨ੍ਹਾਂ ਦੇ ਪ੍ਰਾਣ ਜੀ।
ਬੰਦ ਹੋਵੇ ਹੱਤਿਆ ਜੋ, ਕਰੀਏ ਕਾਰਜ ਇਹ,
ਕਰ ਅਰਦਾਸ ਸਿੰਘ, ਕਸਮਾਂ ਇਹ ਖਾਣ ਜੀ।
ਜਿੰਦ ਜਾਂਦੀ ਜਾਵੇ ਪਰ, ਜਾਵੇ ਨਾ ਸਿਦਕ ਲੋਕੋ,
ਚੁੰਮ ਹਥਿਆਰਾਂ ਤਾਈਂ, ਮੱਥੇ ਉੱਤੇ ਲਾਣ ਜੀ।

ਚੁੱਕ ਹਥਿਆਰ ਤੁਰੇ, 'ਕੱਠੇ ਹੋ ਘਰਾਂ ਤੋਂ ਸਿੰਘ,

ਸ਼ਿਮਲੇ ਨੂੰ ਜਾਣ ਲਈ, ਕਰਕੇ ਤਿਆਰੀਆਂ।
ਆਏ ਨੇ ਮੋਰਿੰਡੇ ਜਦੋਂ, ਹੋਣ ਬਰਸਾਤ ਲੱਗੀ,
ਭਰ ਗਏ ਖੇਤ, ਨਾਲ਼ੇ, ਨਦੀਆਂ ਨੇ ਸਾਰੀਆਂ।
ਹੜ੍ਹਾਂ ਦੀ ਸਥਿਤੀ ਬਣੀ, ਰਸਤੇ ਨੇ ਬੰਦ ਹੋਏ,
ਰੁੜ੍ਹੇ ਜਾਂਦੇ ਪੇੜ ਭਾਰੇ, ਪਾਣੀ ਲਾਉਂਦੇ ਤਾਰੀਆਂ।
ਕਰਕੇ ਵਿਚਾਰ ਸਿੰਘਾਂ, ਰੁਖ਼ ਹੈ ਪਿਛਾਂਹ ਕੀਤਾ,
ਸਮੇਂ ਨੂੰ ਵਿਚਾਰ ਸਿੰਘਾਂ, ਸੋਚਾਂ ਨੇ ਉਭਾਰੀਆਂ।

ਮੁੜਦਿਆਂ ਘੇਰਿਆ ਆ, ਕਰਮ ਬਖਸ਼ ਹੈ ਸੀ,
ਚੌਕੀਦਾਰ ਪਿੰਡ ਦਾ ਜੋ, ਬੰਦਾ ਸਰਕਾਰ ਦਾ।
ਸਿੰਘਾਂ ਤਾਈਂ ਰੋਹਬ ਦੇ, ਬੋਲਿਆ ਹੈ ਬੋਲ ਉੱਚੀ,
ਚੱਲੋ ਸਾਰੇ ਥਾਣੇ ਖੜ੍ਹਾ, ਬੜ੍ਹਕਾਂ ਹੈ ਮਾਰਦਾ।
ਖਿੱਚ ਤਲਵਾਰ ਸਿੰਘਾਂ, ਸਿਰ ਧੌਣੋਂ ਵੱਖ ਕੀਤਾ,
ਤੜਫਦਾ ਭੋਏਂ ਪਿਆ, ਲੱਤਾਂ ਬਾਹਾਂ ਮਾਰਦਾ।
ਕਰਕੇ ਵਾਕਾ ਨੇ ਸਿੰਘ, ਮੌਕੇ ਤੋਂ ਹਰਨ ਹੋਏ,
ਵਰਤਿਆ ਭਾਣਾ ਮੰਨ, ਲੋਕੋ ਕਰਤਾਰ ਦਾ।

ਲੋਹੇ ਤਾਈਂ ਲੋਹਾ ਕੱਟ, ਸਕਦਾ ਨਾ ਉਦੋਂ ਤੱਕ,
ਜਦ ਤੱਕ ਕੁੱਟ ਉਸ, ਸ਼ੈਣੀ ਨਹੀਂ ਬਣਾਈਂ ਦੀ।
ਬਿਨਾਂ ਸੋਚੇ ਸਮਝੇ ਨਾ, ਕੱਢੀ ਦੀ ਕਿਸੇ ਨੂੰ ਗਾਲ੍ਹ,
ਅੱਖੀਂ ਦੇਖੇ ਬਿਨਾਂ ਕਦੇ, ਤੋਹਮਤ ਨੀ ਲਾਈਂ ਦੀ।
ਬਿਨਾਂ ਸੁਰਤਾਲ ਨਹੀਂ, ਗਾਈਂਦਾ ਪਰ੍ਹਾ ਦੇ ਵਿੱਚ,
ਵਾਧੂ ਲੋਕਾਂ ਕੋਲੋਂ ਐਵੇਂ, ਖਿੱਲੀ ਨੀ ਉਡਾਈਂ ਦੀ।
ਵੱਧ ਬੋਲਣ ਤੋਂ ਹੁੰਦਾ, ਚੰਗਾ ਹੈ ਜੀ ਚੁੱਪ ਰਹਿਣਾ,
ਧੱਕੇ ਨਾਲ ਜਾਂਦੀ ਨਹੀਂ, ਬਲ਼ਾ ਹੈ ਗਲ਼ ਪਾਈਂਦੀ।

# ਸਾਕਾ ਰਾਏਕੋਟ
## (ਬੈਂਤ)

ਜਿਸ ਧਰਤੀ ’ਤੇ ਪੈਰ ਧਰੇ ਗੁਰਾਂ,
ਪਾਵਨ ਹੋਈਆਂ ਥਾਵਾਂ.....।
ਸਿਜਦਾ ਕਰਦੀ ਆਣ ਲੁਕਾਈ,
ਆ ਉਸ ਧਰਤੀ ਰ੍ਹਾਵਾਂ.....।
ਰਾਏ ਕੋਟ ਦੀ ਧਰਤੀ,
ਸਤਿਗੁਰ ਗੋਬਿੰਦ ਫੇਰੇ ਪਾਏ.....।
ਕਰ ਵਿਸ਼ਰਾਮ ਸੀ ਛੱਪੜ ਕੰਢੇ,
ਧਰਤੀ ਭਾਗ ਜਗਾਏ.....।
ਉਸ ਧਰਤੀ ’ਤੇ ਹੈ ਸ਼ਸੋਭਿਤ,
ਗੁਰ ਘਰ ਟਾਹਲੀ ਆਣਾ.....।
ਸ਼ਾਤਰ ਫੇਰ ਫਰੰਗੀ ਖੇਡੇ,
ਆਪਣਾ ਦਾਓ ਪੁਰਾਣਾ.....।
ਗੁਰ ਘਰ ਲਾਗੇ ਬੁੱਚੜਖਾਨਾ.
ਖੋਲ੍ਹ ਕਰੀ ਹੁਸ਼ਿਆਰੀ.....।
ਰਹਿੰਦ ਖੁਹੰਦ ਚੁੱਕ ਪੰਛੀ ਬਹਿੰਦੇ,
ਕਰਦੇ ਆਣ ਖੁਆਰੀ.....।
ਨਾਮਧਾਰੀ ਸਿੰਘ ਗੁਰ ਦਰਸ਼ਨ ਲਈ,
ਰਾਏ ਕੋਟ ਸਨ ਆਏ.....।
ਸੁਥਰਿਆਂ ਡੇਰੇ ਆਣ ਉਨ੍ਹਾਂ ਸਨ,
ਲੋਕੋ ਆਸਣ ਲਾਏ.....।
ਦੇਖ ਗੁਰੂ ਘਰ ਦੁਰਗਤ ਹੁੰਦੀ,
ਰੋਸ ਜਾਗਿਆ ਭਾਰੀ.....।
ਖੂਨ ਖੌਲਿਆ ਦੇਖ ਹਾਲਤਾਂ,
ਹੁੰਦੀ ਦੇਖ ਖੁਆਰੀ.....।
ਸੁਥਰਿਆਂ ਆਪਣਾ ਦੁੱਖੜਾ ਹੈ ਸੀ,

ਸਿੰਘਾਂ ਕੋਲ ਸੁਣਾਇਆ.....।
ਆਖਿਆ ਉਨ੍ਹਾਂ ਸਹਿ ਸਰਕਾਰੀ,
ਬੁੱਚੜਾਂ ਆਤੰਕ ਫੈਲਾਇਆ.....।
ਭੰਗ ਹੋ ਰਹੀ ਮਰਿਯਾਦਾ ਦੇ,
ਉਨ੍ਹਾਂ ਵਾਸਤੇ ਪਾਏ.....।
ਸੁਣ ਕੇ ਸਿੰਘਾਂ ਤਾਜ ਪੁਰੇ ਜਾ,
ਬਹਿ ਕੇ ਮਤੇ ਪਕਾਏ.....।

ਜੁਲਾਈ ਪੰਦਰਾਂ ਸੰਨ ਇਕਹੱਤਰ,
ਅੱਧੀ ਰਾਤ ਸੀ ਭਾਈ।
ਬੁੱਚੜਖਾਨੇ ਆਣ ਬੜੇ ਸਿੰਘ,
ਪੈ ਗਈ ਹਾਲ ਦੁਹਾਈ।
ਇੱਕ ਮਰਦ ਤੇ ਔਰਤ ਤਾਈਂ,
ਮੌਕੇ ਮਾਰ ਮੁਕਾਇਆ।
ਸੱਤ ਜਾਣਿਆਂ ਜ਼ਖ਼ਮੀ ਕਰਕੇ,
ਗਊਆਂ ਉਨ੍ਹਾਂ ਛੁਡਾਇਆ।
ਰਾਂਝਾ ਮਾਲਕ ਬੁੱਚੜਖਾਨੇ,
ਛੱਡ ਰਫੂ ਸੀ ਹੋਇਆ।
ਸਿੰਘ ਹੋ ਗਏ ਨੌਂ ਦੋ ਗਿਆਰਾਂ,
ਬੁੱਚੜ ਖਾਨਾ ਢੋਹਿਆ।

ਰਾਤ ਹਨੇਰੀ ਝੱਖੜ ਚੱਲੇ,
ਅੰਬਰੋਂ ਵਰ੍ਹਦਾ ਪਾਣੀ।
ਰਾਏ ਕੋਟ ਦੀ ਕਥਾ ਦੋਸਤੋ,
ਹੈ ਇਹ ਅਮਰ ਕਹਾਣੀ।
ਦੂਜੇ ਦਿਨ ਲੁਧਿਆਣਿਓਂ,
ਡੀ. ਸੀ. ਐਸ. ਪੀ. ਮੌਕੇ ਆਏ।
ਦੇਖ ਸਮੇਂ ਦੇ ਉਹ ਹਾਲਾਤਾਂ,

ਡਾਢੇ ਸਨ ਘਬਰਾਏ।
ਲੋਕ ਪਾੜਣ ਦੀ ਨੀਤੀ ਉੱਤੇ,
ਫਿਰਦਾ ਦਿਸਿਆ ਪਾਣੀ।
ਸਮਾਂ ਸਾਂਭਿਆ ਨਾ ਤਾਂ ਸੋਚਣ,
ਵਿਗੜੂ ਹੋਰ ਕਹਾਣੀ।
ਏਸ ਕਾਂਡ ’ਚੋਂ ਸਾਫ਼ ਉਨ੍ਹਾਂ ਸੀ,
ਨਜ਼ਰ ਬਗ਼ਾਵਤ ਆਈ।
ਪੈੜ ਖੋਜੀਆਂ ਦੀ ਸੀ ਉਨ੍ਹਾਂ,
ਮੌਕੇ ਟੀਮ ਬੁਲਾਈ।
ਪੈੜ ਨੱਪਦੇ ਖੋਜੀ ਬੰਦੇ,
ਹੱਦ ਨਾਭੇ ਦੀ ਆਏ।
ਛੀਨੀਵਾਲ ਪਟਿਆਲੇ ਵੱਲ ਵੀ,
ਪੈੜ ਨਿਸ਼ਾਨ ਨੇ ਪਾਏ।
ਏਸ ਖ਼ਬਰ ਦੇ ਸਨ ਸੁਨੇਹੇ,
ਪਟਿਆਲੇ ਨੂੰ ਲਾਏ।
ਮਹਾਰਾਜ ਪਟਿਆਲੇ ਦੋਸ਼ੀਆਂ,
ਸਿਰ ਇਨਾਮ ਧਰਾਏ।
ਕਈਆਂ ਰੜਕਾਂ ਕੱਢਣ ਖਾਤਰ,
ਨਾਮ ਗਲਤ ਲਿਖਾਏ।
ਹਰਨਾਮ ਸਿੰਘ ਨੇ ਦੋਸ਼ ਸਭੇ ਸਨ,
ਨਾਮ ਗੁਰਾਂ ਦੇ ਲਾਏ।
ਸੁੰਦਰ ਸਿੰਘ ਨੇ ਵਿੱਚ ਈਰਖਾ,
ਨਾਮ ਗੁਰਾਂ ਲਿਖਵਾਇਆ।
ਪਰ ਡੀ. ਐਸ. ਪੀ. ਹਾਰਸ ਫੋਰਡ,
ਡੀ. ਸੀ. ਨੂੰ ਸਮਝਾਇਆ।
ਅਜੇ ਸਮਾਂ ਨਹੀਂ ਦੋਸ਼ ਧਰਨ ਦਾ,
ਅਜੇ ਤਾਂ ਤੁਰਿਐ ਤੋਰਾ।
ਲ਼ਾਲਚ ਈਰਖਾ ਕਾਰਨ ਇਹ ਸਭ,

ਝੂਠ ਬੋਲਦੇ ਨੇ ਕੋਰਾ।

**(ਦੋਹਿਰਾ)**

ਬੰਦਾ ਛੀਨੀਵਾਲ ਦਾ, ਦਲ ਸਿੰਘ ਲੋਕੋ ਨਾਮ।
ਲਾਲਚ ਦੇ ਵਿੱਚ ਆਣ ਕੇ, ਖੋਲ੍ਹੇ ਭੇਤ ਤਮਾਮ।

ਹੁੰਦੇ ਜੇਕਰ ਲੋਕ ਨਾ, ਕੌਮ ਦੇ ਵਿੱਚ ਗ਼ਦਾਰ।
ਕਦੇ ਲੋਕ ਨਾ ਝੱਲਦੇ, ਫੇਰ ਗ਼ੁਲਾਮੀ ਮਾਰ।

**(ਕਬਿੱਤ)**

ਪਾਉਣ ਲਈ ਇਨਾਮ, ਦੱਸੇ ਦਲ ਸਿੰਘ ਭੇਦ,
ਪਿੱਥੋ ਪਿੰਡੋਂ ਸਾਥੀ ਉਸ, ਆਪਣੇ ਫੜਾਏ ਨੇ।
ਗੁਰਮੁਖ ਸਿੰਘ, ਮਸਤਾਨ ਤੇ ਮੰਗਲ ਸਿੰਘ,
ਹੱਥ ਜੀ ਫਰੰਗੀਆਂ ਦੇ, ਤਿੰਨ ਸਿੰਘ ਆਏ ਨੇ।
ਫੜਿਆ ਗੁਲਾਬ ਸਿੰਘ, ਪਿੰਡ ਹੈ ਚੂਹੜ ਚੱਕੋਂ,
ਫੜ੍ਹ ਕੇ ਸਭੇ ਹੀ ਸਾਥੀ, ਜੇਲ੍ਹ ਵਿੱਚ ਪਾਏ ਨੇ।
ਚੜ੍ਹਦੀ ਕਲਾ 'ਚ ਸਿੰਘ, ਡਰਨ ਨਾ ਮੌਤ ਕੋਲੋਂ,
ਫ਼ਤਹਿ ਦੇ ਜੈਕਾਰੇ ਸਿੰਘਾਂ, ਜੋਸ਼ ਨਾਲ ਲਾਏ ਨੇ।

ਬੱਸੀਆਂ 'ਚ ਕੋਟ ਲੱਗੀ, ਭੁਗਤੇ ਗਵਾਹ ਤਿੰਨ,
ਦਲ ਸਿੰਘ, ਰਾਮੋਂ, ਕਾਨ੍ਹਾ, ਤਿੰਨੇ ਲੋਕੋ ਖਾਸ ਜੀ।
ਦਿੱਤੀ ਹੈ ਫਾਂਸੀ ਦੀ ਸਜ਼ਾ, ਜੱਜ ਤਿੰਨ ਜਾਣਿਆਂ ਨੂੰ,
ਦਗ਼ਦੇ ਨੇ ਚਿਹਰੇ ਕੋਈ, ਦਿਸੇ ਨਾ ਨਿਰਾਸ ਜੀ।
ਰਾਏ ਕੋਟ ਫਾਂਸੀ ਦਿੱਤੀ, ਹੈ ਸੀ ਤਿੰਨ ਜਾਣਿਆਂ ਨੂੰ।
ਛੱਡਿਆ ਗ਼ੁਲਾਬ ਸਿੰਘ, ਸੁਣਨਾ ਬਿਲਾਸ ਜੀ।
ਬਣਿਆ ਗਵਾਹ ਲੋਕੋ, ਉਹ ਤਿੰਨ ਸਾਕਿਆਂ ਦਾ,
ਪੜ੍ਹ ਤਵਾਰੀਖ ਲਿਖੇ, ਲਿਖਿਆ ਜੋ ਦਾਸ ਜੀ।

## ਸਾਕਾ ਲੁਧਿਆਣਾ

### (ਦੋਹਿਰਾ)

ਸੂਬਾ ਰਤਨ ਸਿੰਘ ਅਤੇ, ਰਤਨ ਹੈ ਨਾਈਵਾਲ।
ਬੰਦ ਕਰੇ ਵਿੱਚ ਜੇਲ੍ਹ ਦੇ, ਖੇਲ੍ਹ ਫਰੰਗੀ ਚਾਲ।

### (ਬੈਂਤ)

ਝੂਲਦੇ ਨਿਸ਼ਾਨ ਸਦਾ, ਰਹਿਣ ਪੰਥ ਖਾਲਸੇ ਦੇ,
ਹੱਸ ਹੱਸ ਦੇ ਗਏ ਸਿੰਘ, ਲੋਕੋ ਕੁਰਬਾਨੀਆਂ।
ਸਿਦਕ ਨਿਭਾਇਆ ਜਿਨ੍ਹਾਂ, ਮੰਨੀ ਨਹੀਂ ਹਾਰ ਲੋਕੋ,
ਕੌਮ ਲਈ ਵਾਰ ਗਏ, ਸੂਰੇ ਜ਼ਿੰਦਗਾਨੀਆਂ।
ਖੜ੍ਹ ਕੇ ਦੀਵਾਨਾ ਗਾਥਾ, ਗਾਉਣ ਲੋਕ ਸੂਰਿਆਂ ਦੀ,
ਮੰਨੀ ਨਹੀਂ ਈਨ ਜਿਨ੍ਹਾਂ, ਕੌਮ ਦਿਆਂ ਜਾਨੀਆਂ।
ਰੱਖੇ ਨੇ ਬੁਲੰਦ ਝੰਡੇ, ਜਿਨ੍ਹਾਂ ਨੇ ਆਜ਼ਾਦੀ ਵਾਲੇ,
ਜੀਉਂਦੇ ਨੇ ਜਹਾਨ, ਲੋਕ ਗਾਉਂਦੇ ਨੇ ਕਹਾਣੀਆਂ।

ਸੈਸ਼ਨ ਕੋਰਟ ਲੁਧਿਆਣੇ ਸ਼ਹਿਰ ਅੰਦਰ,
ਲੱਗੇ ਫੈਸਲਾ ਜੱਜ ਸੁਣਾਉਣ ਲੋਕੋ।
ਦਲ ਸਿੰਘ, ਰਾਮੋ, ਗੁਲਾਬ ਗਵਾਹ ਤਿੰਨੇ,
ਸਹੀ ਹੱਕ ਸਰਕਾਰ ਦੇ ਪਾਉਣ ਲੋਕੋ।
ਸੈਸ਼ਨ ਜੱਜ ਨੇ ਮੌਤ ਦੀ ਸਜ਼ਾ ਦਿੱਤੀ,
ਦੂਜੇ ਬੈਂਚ ਬਹਿ ਕੇਸ ਸੁਲਝਾਉਣ ਲੋਕੋ।
'ਬੋਲੀਨੋਸ' ਗਵਾਹੀ 'ਤੇ ਸ਼ੱਕ ਕਰਕੇ,
ਕਾਲ਼ੇ ਪਾਣੀ ਵਿੱਚ ਸਜ਼ਾ ਵਟਾਉਣ ਲੋਕੋ।
ਜੱਜ 'ਲਿੰਡਸੇ' ਫੇਰ ਬਹਾਲ ਕੀਤੀ,
ਖੜ੍ਹੇ ਸਿੰਘ ਸ਼ਹਾਦਤਾਂ ਪਾਉਣ ਲੋਕੋ।

ਬਾਹਰ ਜੇਲ੍ਹ ਦੇ ਫਾਂਸੀ ਦੇ ਚੁੰਮ ਰੱਸੇ,
ਸਿੰਘਾਂ ਹੱਥੀਂ ਜੀ ਗਲ਼ਾਂ ਵਿੱਚ ਪਾਏ ਹੈ ਸਨ।
ਸਿੰਘ ਗੁਰਾਂ ਦੇ ਰਹੇ ਅਡੋਲ ਹੈ ਸਨ,
ਚਿਹਰੇ ਦਗ਼ਦੇ, ਨਹੀਂ ਮੁਰਝਾਏ ਹੈ ਸਨ।
ਸੂਰੇ ਜੂਝਗੇ ਧਰਮ ਤੇ ਵਤਨ ਖਾਤਰ,
ਜਿਹੜੇ ਸਿਦਕ ਨੂੰ ਲੋਕੋ ਪਰਨਾਏ ਹੈ ਸਨ।
ਸਿੰਘ ਗੁਰਾਂ ਦੇ ਸਨ ਪਰਵਾਨ ਚੜ੍ਹਗੇ,
ਦੇ ਗਏ ਸੀਸ ਨਾ ਸੀਸ ਝੁਕਾਏ ਹੈ ਸਨ।

ਹਾਲਤ ਏਸ ਤੋਂ ਸਾਫ਼ ਹੈ ਨਜ਼ਰ ਆਉਂਦਾ,
ਹਿੱਲ ਗਈ ਸੀ ਦੇਖ ਸਰਕਾਰ ਲੋਕੋ।
ਦਹਿਸ਼ਤ ਲੋਕਾਂ ਦੇ ਵਿੱਚ ਫੈਲਾਉਣ ਖਾਤਰ,
ਕੇਸ ਖੋਲ੍ਹਿਆ ਦੂਸਰੀ ਵਾਰ ਲੋਕੋ।
ਰਾਏ ਕੋਟ ਤੋਂ ਜਿਨ੍ਹਾਂ ਸੀ ਜੇਲ੍ਹ ਦਿੱਤੀ,
ਜਾਪੇ ਹਾਕਮਾਂ ਸਨ ਅੰਗਿਆਰ ਲੋਕੋ।
ਦੇਣ ਲਈ ਸਜ਼ਾਵਾਂ ਜੋ ਮੌਤ ਦੀਆਂ,
ਫਿਰ ਤੋਂ ਹੋਏ ਨੇ ਪੱਬਾਂ ਭਾਰ ਲੋਕੋ।
ਏਸ ਲਈ ਲੁਧਿਆਣਾ ਸੀ ਸ਼ਹਿਰ ਚੁਣਿਆ,
ਫਾਂਸੀ ਦਿੱਤੀ ਸੀ ਸ਼ਰੇ-ਬਾਜ਼ਾਰ ਲੋਕੋ।
ਡਰ ਫੈਲੇ ਜੋ ਲੋਕਾਂ ਦਿਆਂ ਮਨਾਂ ਅੰਦਰ,
ਪੱਤਾ ਖੇਡਿਆ ਇਹ ਹੈ ਜ਼ਾਹਰ ਲੋਕੋ।
ਡੋਲੇ ਸਿੰਘ ਨਾ ਚੜ੍ਹ ਗਏ ਤਖਤੀਆਂ ’ਤੇ,
ਚੜ੍ਹੇ ਧੁਰ ਪਰਵਾਨ, ਸਾਕਾਰ ਲੋਕੋ।

## (ਕਬਿੱਤ)

ਨਾਮ ਦੇ ਰਤਨ ਦੋਵੋਂ, ਗੁਰਾਂ ਦੇ ਰਤਨ ਸੁੱਚੇ,
ਇੱਕ ਸੀ ਗਿਆਨੀ ਸੂਬਾ, ਦੂਜਾ ਨਾਈਵਾਲਾ ਜੀ।
ਕੂੜ ਦੀ ਕਚਹਿਰੀ ਲੱਗੀ, ਭੁਗਤੇ ਗਵਾਹ ਤਿੰਨ,

ਕਰਾਂ ਕੀ ਬਿਆਨ ਥੋਨੂੰ, ਹੋਰ ਕੁਝ ਬਾਹਲਾ ਜੀ।
ਡਰਿਆ ਫਰੰਗੀ ਦਿਲੋਂ, ਜਾਪਦਾ ਸੀ ਇਵੇਂ ਲੋਕੋ,
ਦਬ ਜਾਏ ਲਹਿਰ ਕਿਵੇਂ, ਪੈ ਗਿਆ ਸੀ ਕਾਹਲਾ ਜੀ।
ਪੜ੍ਹਿਆ ਨਾ ਹੈ ਸੀ ਉਸ, ਜਾਪੇ ਇਤਿਹਾਸ ਤਾਈਂ,
ਲੋਕੋ ਹੈ ਪੰਜਾਬ ਦਾ ਜੋ, ਜੱਗ ਤੋਂ ਨਿਰਾਲਾ ਜੀ।

ਪੰਥ ਦੀ ਚੜ੍ਹਾਈ ਦੇਖ, ਡੋਲਿਆ ਸ਼ਾਸਨ ਹੈ ਸੀ,
ਲਿਖਣ ਰਿਪੋਰਟਾਂ ਜ਼ਿਲ੍ਹੇ, ਲੋਕੋ ਸਰਕਾਰ ਨੂੰ।
ਹਜ਼ਰੋ ਬਾਲਕ ਸਿੰਘ, ਪਿੱਛੋਂ ਗੁਰੂ ਰਾਮ ਸਿੰਘ,
ਰਿਹਾ ਨਾ ਫ਼ਕੀਰ ਹੈ ਜੀ, ਸਮਝੋ ਆਸਾਰ ਨੂੰ।
ਚੇਲੇ ਉਹਦੇ ਚੁੰਮਦੇ ਨੇ, ਫਾਂਸੀ ਰੱਸੇ ਹੱਸ ਹੱਸ,
ਹੁਕਮ ਇਲਾਹੀ ਆਖ, ਪੁੱਛੋ ਨਰ ਨਾਰ ਜੀ।
ਨਾਨਕ ਨੂੰ ਮੰਨਣ ਤਾਂ, ਸ਼ਾਂਤੀ ਦੇ ਪੁੰਜ ਹੋਣ,
ਪਰ ਉਨ੍ਹਾਂ ਫੜਿਆ, ਗੋਬਿੰਦ ਵਾਲੀ ਤਾਰ ਨੂੰ।

ਹੁਕਮ ਗੁਰਾਂ ਦਾ ਆਖ, ਚੁੰਮ ਲੈਣ ਫੰਦੇ ਲੋਕੀ,
ਮੰਨਦੇ ਨਾ ਗੁਰੂ ਹੋਰ, ਕਿਸੇ ਅਵਤਾਰ ਨੂੰ।
ਕਰਕੇ ਯਤਨ ਜੇ ਨਾ, ਸਾਂਭਿਆ ਸੈਲਾਬ ਇਹ,
ਸਾਂਭਣਾ ਇਹ ਔਖਾ ਹੋ, ਜੂ ਆਖ਼ਰ ਜੀ ਕਾਰ ਨੂੰ।
ਮਿੱਠੀ ਜੰਗ ਜਾਪਦੀ ਹੈ, ਛਿੜੀ ਇਹ ਆਜ਼ਾਦੀ ਦੀ,
ਲਿਖ ਕੇ ਰਿਪੋਰਟਾਂ ਭੇਜਦੇ ਨੇ ਸਰਕਾਰ ਨੂੰ।
ਸਿੱਧਾ ਇਹ ਰਸਤਾ ਹੈ, ਗੁਰੂ ਗੋਬਿੰਦ ਜੀ ਦਾ,
ਲਿਖ ਲਿਖ ਭੇਜਦੇ ਨੇ, ਵਾਚ ਕੇ ਆਸਾਰ ਨੂੰ।

ਡਲਵਯੂ ਮੈਕਨਬ, ਕਮਿਸ਼ਨਰ ਅੰਬਾਲਾ,
ਲਿਖੇ ਰਾਮ ਸਿੰਘ (ਗੁਰੂ) ਤਾਈਂ, ਨਾ ਫ਼ਕੀਰ ਜਾਣਿਓਂ।
ਸ਼ਾਹੀ ਠਾਠ ਬਾਠ ਵਿੱਚ, ਘੋੜਿਆਂ ਸਵਾਰ ਆਵੇ,
ਚੱਲਦੇ ਪੈਦਲ ਲੋਕ, ਵਾਂਗ ਰਾਜੇ ਰਾਣਿਓਂ।

ਹਜ਼ਰੋ ਤੋਂ ਆਇਆ ਜੋ, ਰਿਹਾ ਨਾ ਫ਼ਕੀਰ ਉਹ,
ਕਰਕੇ ਮੈਂ ਲਿਖਾਂ ਗੌਰ, ਸਮੇਂ ਨੂੰ ਪਛਾਨਿਓਂ
ਉੱਚਾ ਲੰਮਾ ਕੱਦ ਕਾਠ, ਬਾਦਸ਼ਾਹੀ ਰਹੇ ਠਾਠ,
ਚੱਲੇ ਰਾਹ ਗੋਬਿੰਦ ਜੀ, ਦੇ ਸੱਚ ਗੱਲ ਮਾਨਿਓਂ।

**(ਬੈਂਤ)**

ਫੋਲ ਦੇਖੋ ਇਤਿਹਾਸ, ਦਿਆਂ ਪੰਨਿਆਂ ਨੂੰ,
ਗਾਥਾ ਵੀਰਾਂ ਦੀ ਕਿਵੇਂ ਇਹ ਪਾਉਣ ਪੰਨੇ।
ਪੜ੍ਹਿਆਂ ਬਿਨ ਨਾ ਸੱਚ ਬਿਆਨ ਹੋਵੇ,
ਮਾਰਗ ਬੰਦੇ ਦਾ ਇਹ ਰੁਸ਼ਨਾਉਣ ਪੰਨੇ।
ਛੁਪਿਆ ਵਿੱਚ ਤਵਾਰੀਖਾਂ ਇਤਿਹਾਸ ਜਿਹੜਾ,
ਪਰਦਾ ਓਸ ਤੋਂ ਚੁੱਕ ਦਿਖਾਉਣ ਪੰਨੇ।
ਜਿੰਦ ਵਾਰ ਗਏ ਦੇਸ਼ ਜੋ ਧਰਮ ਖਾਤਰ,
ਪੜ੍ਹੋ ਕਿਵੇਂ ਇਤਿਹਾਸ ਸਮਝਾਉਣ ਪੰਨੇ।
ਸਿਜਦਾ ਕਰਾਂ ਮੈਂ ਉਨ੍ਹਾਂ ਜੀ ਪੁਸਤਕਾਂ ਨੂੰ,
ਮਾਰਗ ਸੱਚ ਦੇ ਜਿਹੜੇ ਦਰਸਾਉਣ ਪੰਨੇ।
ਘਾਲੀ ਘਾਲਣਾ ਜਿਨ੍ਹਾਂ ਵਤਨ ਤੇ ਕੌਮ ਖਾਤਰ,
ਦੀਦ ਉਨ੍ਹਾਂ ਦੀ ਇਹ ਕਰਾਉਣ ਪੰਨੇ।

ਕਲਮਾਂ ਵਾਲਿਓ ਜ਼ਰਾ ਧਿਆਨ ਦੇਣਾ,
ਕਾਨੀ ਕਲਮ ਹੋ ਕਲਮ ਕਹਾਏ ਕਾਨੀ।
ਲਿਖਦੀ ਸਮੇਂ ਦਾ ਸਦਾ ਹੈ ਸੱਚ ਆਈ,
ਹਾਕਮਾਂ ਕਦੇ ਨਾ ਕਲਮ ਵਡਿਆਈ ਕਾਨੀ।
ਖੜ੍ਹੀ ਨਾਲ ਹੈ ਸਦਾ ਮਜ਼ਲੂਮ ਕਿਰਤੀ,
ਹੋ ਕੇ ਕਲਮ ਹੈ ਹੋਈ ਸਹਾਈ ਕਾਨੀ।
ਮੋੜੇ ਮੂੰਹ ਤਲਵਾਰਾਂ ਦੇ ਕਲਮ ਹੋ ਕੇ,
ਗਈ ਜ਼ਾਬਰੋਂ ਨਹੀਂ ਦਬਾਈ ਕਾਨੀ।
'ਸੰਤ ਸਿੰਘਾ' ਜਦੋਂ ਜਾਗਦੇ ਸਿਰਾਂ ਹੱਥੀਂ,

ਹੋ ਕੇ ਕਲਮ ਹੈ ਕਦੇ ਵੀ ਆਈ ਕਾਨੀ।
ਬਿਨਾਂ ਕਾਨੀ ਤੋਂ ਕਦੇ ਨਾ ਕਲਮ ਬਣਦੀ,
ਬਣੇ ਦਰਦ ਇਤਿਹਾਸ ਗਵਾਹੀ ਕਾਨੀ।

**************************

## ਸਰਗ ਸੋਲ੍ਹਵਾਂ

### ਸਾਕਾ ਮਲੇਰਕੋਟਲਾ

### (ਦੋਹਿਰਾ)

ਕਰਨ ਖੇਤੀ ਜੋ ਕਰਮ ਦੀ, ਚੜ੍ਹ ਜਾਂਦੇ ਪਰਵਾਨ।
ਮੇਲੇ ਭਰਦੇ ਯਾਦ ਵਿੱਚ, ਪੂਜੇ ਤਿਨ੍ਹਾਂ ਜਹਾਨ।

### (ਬੈਂਤ)

ਜੁੜਿਆ ਮੇਲਾ ਮਾਤਾ ਜੱਸਾਂ ਜੀ ਦੀ ਯਾਦ ਅੰਦਰ,
ਆਈਆਂ ਸੰਗਤਾਂ ਘੱਤ ਵਹੀਰ ਭੈਣੀ।
ਅਮਨ ਰੰਗ ਸਫੈਦ ਸੀ ਧਰਤ ਚੜ੍ਹਿਆ,
ਕਰਾਂ ਪੇਸ਼ ਮੈਂ ਕਿੰਜ ਤਸਵੀਰ ਭੈਣੀ।
ਨਾਮ ਚਰਚਾ ਸਜੇ ਦੀਵਾਨ ਹੈ ਸਨ,
ਚੜ੍ਹਿਆ ਰੰਗ ਸੀ ਬੇਨਜ਼ੀਰ ਭੈਣੀ।
ਲੰਗਰ ਪੰਗਤੀਂ ਛਕਦੀਆਂ ਬਹਿ ਸੰਗਤਾਂ,
ਸਰਬਲੋਹ ਬਾਟਿਉਂ ਛਕਦੀਆਂ ਨੀਰ ਭੈਣੀ।
ਸਿਜਦਾ ਕਰਨ ਜਾ ਗੁਰਾਂ ਤੋਂ ਪਾਉਣ ਰਹਿਮਤ,
ਚਰਨ ਧੂੜ ਲਾ ਮੱਥੇ ਨੂੰ ਵੀਰ ਭੈਣੀ।
'ਸੰਤ ਸਿੰਘਾ' ਇਤਿਹਾਸ ਦੇ ਫੋਲ ਵਰਕੇ,
ਲਿਖ ਗਾਥਾ ਤੂੰ ਬੇਨਜ਼ੀਰ ਭੈਣੀ।

ਭੈਣੀ ਨਾਮ ਹੈ ਸ਼ਕਤੀ ਦੇ ਨਾਲ ਜੁੜਿਆ,
ਆਵੇ ਭੈਣੀ ਜੋ ਭੈਅ ਵਿਸਾਰ ਦੇਂਦਾ।
ਸੋਚ ਓਸਦੀ ਮੁਕਤ ਹੋ ਜਾਏ ਭੈਅ ਤੋਂ,
ਖਾਤਰ ਵਤਨ ਦੀ ਜਿੰਦੜੀ ਵਾਰ ਦੇਂਦਾ।
ਲੱਗੇ ਚਰਨ ਜੋ ਗੁਰਾਂ ਦੇ ਆਣ ਕੇ ਜੀ,
ਸਾਰੇ ਦਰਦਾਂ ਨੂੰ ਗੁਰੂ ਨਿਵਾਰ ਦੇਂਦਾ।

ਮਾਨਵ ਵਿਹੜੇ ਦੀ ਮੰਗਦਾ ਸੁੱਖ ਬੰਦਾ,
ਮਿੱਠੀ ਬਾਣੀ ਸੰਗ ਹਿਰਦਿਆਂ ਠਾਰ ਦੇਂਦਾ।
'ਸੰਤ ਸਿੰਘਾ' ਵਹੇ ਗਿਆਨ ਦਾ ਸਦਾ ਚਸ਼ਮਾ,
ਸੋਚ ਬੰਦੇ ਦੀ ਜੋ ਉਭਾਰ ਦੇਂਦਾ।
ਭਲਾ ਮੰਗਦਾ ਸਦਾ ਸਰਬੱਤ ਦਾ ਹੈ,
ਗੁਰੂ ਬਚਨਾਂ 'ਤੇ ਜਿੰਦੜੀ ਵਾਰ ਦੇਂਦਾ।

ਨਾਮਧਾਰੀ ਮਸਤਾਨੇ ਕੁਝ ਸਿੰਘ ਗੁਰ ਦੇ,
ਬੈਠੇ ਗੁਣ ਗੋਬਿੰਦ ਦੇ ਗਾ ਰਹੇ ਸਨ।
ਦੇਸ਼ ਭਗਤੀ ਦੇ ਰੰਗ ਵਿੱਚ ਰੰਗੇ ਸੂਰੇ,
ਬਾਤ ਧਰਤ ਪੰਜਾਬ ਦੀ ਪਾ ਰਹੇ ਸਨ।
ਹੋਵੇ ਸ਼ਾਨ ਪੰਜਾਬ ਬਹਾਲ ਕਿੱਦਾਂ,
ਬੈਠ ਪਰ੍ਹਾ 'ਚ ਮਤੇ ਪਕਾ ਰਹੇ ਸਨ।
ਐਨੇ ਵਿੱਚ ਗੁਰਮੁਖ ਸਿੰਘ ਆਣ ਉੱਥੇ,
ਗਾਥਾ ਪਿੰਡ 'ਫਰਵਾਹੀ' ਸੁਣਾਉਣ ਲੱਗਾ।
ਜਿਉਂ ਜਿਉਂ ਦੱਸਦਾ ਖੌਲ਼ਦਾ ਖੂਨ ਹੈ ਸੀ,
ਜੋਸ਼ ਡੌਲਿਆਂ ਸਿੰਘਾਂ ਦੇ ਆਉਣ ਲੱਗਾ।
'ਸੰਤ ਸਿੰਘਾ' ਸੁਣ ਚਿਹਰਿਆਂ ਚੜ੍ਹੀ ਲਾਲੀ,
ਬਾਤ ਜਿਉਂ ਜਿਉਂ ਜਬਰ ਦੀ ਪਾਉਣ ਲੱਗਾ।

ਬੁੱਢਾ ਬੈਲ ਕਲੂੰਜੜੇ ਹੱਥ ਸੋਟੀ,
ਪੱਲੇ ਹੈ ਨਾ ਦੀਨ ਇਮਾਨ ਭਾਈ।
ਧਰਮ ਦਿਆ ਨਾ ਪੱਲੇ ਹੈ ਜ਼ਾਬਰਾਂ ਦੇ,
ਮੋਮਨ ਪੜ੍ਹਦੇ ਨੇ ਉਂਜ ਕੁਰਾਨ ਭਾਈ।
ਡੰਡੇ ਮਾਰਦਾ ਲੱਦਿਆ ਭਾਰ ਡਾਢਾ,
ਪਿੰਡਾ ਬੈਲ ਦਾ ਲਹੂ ਲੁਹਾਨ ਭਾਈ।
ਸਾਹ ਫੁੱਲਿਆ ਕੰਬਦਾ ਬੈਲ ਹੈ ਸੀ,
ਨਿਕਲੀ ਗਿੱਠ ਦੀ ਓਸ ਜ਼ੁਬਾਨ ਭਾਈ।

ਕੀਤੀ ਜਦੋਂ ਸ਼ਕਾਇਤ ਜਾ ਕੋਤਵਾਲੀ,
ਕੋਤਵਾਲ ਵੀ ਡਿੱਠਾ ਹੈਵਾਨ ਭਾਈ।
ਜ਼ਿਬ੍ਹਾ ਕਰਨ ਦਾ ਬੈਲ ਨੂੰ ਹੁਕਮ ਦਿੱਤਾ,
ਲੈ ਲਈ ਪਲਾਂ 'ਚ ਓਸਦੀ ਜਾਨ ਭਾਈ।
ਡਿੱਠਾ ਮੈਂ ਇਹ ਮੰਜਰ ਹੈ ਆਪ ਅੱਖੀਂ,
ਹੁੰਦਾ ਕਦਰ ਮਨੁੱਖਤਾ ਘਾਣ ਭਾਈ।
ਦਰਦ ਦਿਲ ਦਾ ਬੈਠ ਫਰੋਲ ਦਿੱਤਾ,
ਉੱਠੇ ਖਾਲਸਾ ਰਹੇ ਜੋ ਸ਼ਾਨ ਭਾਈ।
ਰੱਖਿਆ ਗਊ ਗ਼ਰੀਬ ਦੀ ਨਾਮ ਜਪਣਾ,
ਸੁਣਿਆਂ ਗੁਰਾਂ ਦਾ ਹੈ ਫੁਰਮਾਨ ਭਾਈ।
'ਸੰਤ ਸਿੰਘਾ' ਹੈ ਮੋਮਨਾਂ ਅੱਤ ਚੁੱਕੀ,
ਕਤਲ ਕਰਨ ਉਹ ਬੇਜ਼ੁਬਾਨ ਭਾਈ।

ਸੁਣ ਕੇ ਕਥਾ ਸਿੰਘ ਆਪਿਓਂ ਬਾਹਰ ਹੋਏ,
ਅਕਾਲ ਬੁੰਗੇ ਵੱਲ ਕਦਮ ਵਧਾਇ ਦਿੱਤੇ।
ਇੰਦ ਕੌਰ ਤੇ ਖੇਮ ਕੌਰ ਮਾਈਆਂ,
ਪੱਲੂ ਧਰਮ ਦੇ ਹੈਣ ਫਰ੍ਹਾਇ ਦਿੱਤੇ।
ਉਨ੍ਹਾਂ ਧਰਮ ਦਾ ਸਿੰਘਾਂ ਨੂੰ ਵਾਸਤਾ ਦੇ,
ਡੰਕੇ ਧਰਮ ਦੇ ਹੈਣ ਬਜਾਇ ਦਿੱਤੇ।
ਜਿਨ੍ਹਾਂ ਧਰਮ ਦੇ ਹੈ ਜਹਾਜ਼ ਚੜ੍ਹਨਾ,
ਆਓ ਆਖ ਨੇ ਸ਼ਬਦ ਦੁਹਰਾਇ ਦਿੱਤੇ।
ਥਾਣੇਦਾਰ ਨਿਗਰਾਨ ਜੋ ਵਿੱਚ ਮੇਲੇ,
ਖ਼ਬਰ ਗੁਰਾਂ ਨੂੰ ਓਸ ਪਹੁੰਚਾਏ ਦਿੱਤੈ।
ਰੋਕੋ ਸਿੰਘਾਂ ਨੂੰ ਕਰਨ ਨਾ ਹੁੱਲੜਬਾਜ਼ੀ,
ਜਾ ਕੇ ਗੁਰਾਂ ਨੂੰ ਹੈ ਸਮਝਾਇ ਦਿੱਤੈ।

ਸੁਣ ਕੇ ਗੁਰਾਂ ਨੇ ਸਾਰੀ ਬਾਤ ਉਸਦੀ,
ਭੇਜਿਆ ਲੱਖਾ ਸਿੰਘ ਉਨ੍ਹਾਂ ਸਮਝਾਉਣ ਖਾਤਰ।

ਅਜੇ ਸਮਾਂ ਨਾ ਦਏ ਇਜ਼ਾਜਤਾਂ ਜੀ,
ਗੱਲ ਸਿੰਘਾਂ ਦੇ ਕੰਨੀਂ ਇਹ ਪਾਉਣ ਖਾਤਰ।
ਸ਼ਾਂਤ ਰਹਿਣਾ ਭਲਾਈ ਹੈ ਏਸ ਵਿੱਚੇ,
ਕਿਹਾ ਏਥੇ ਹੀ ਗੱਲ ਦਬਾਉਣ ਖਾਤਰ।
ਪਰ ਸਿੰਘ ਨਾ ਮੁੜਦੇ ਕਦਮ ਪਿੱਛੇ,
ਖੜ੍ਹੇ ਜੋ ਸ਼ਹਾਦਤਾਂ ਪਾਉਣ ਖਾਤਰ।
ਆਪ ਜਾ ਫਿਰ ਗੁਰਾਂ ਨੇ ਰੋਕਿਆ ਹੈ,
ਕੋਸ਼ਿਸ਼ ਕੀਤੀ ਹੈ ਖੂਬ ਸਮਝਾਉਣ ਖਾਤਰ।
ਅੰਨ੍ਹੇ ਜੋਸ਼ 'ਚ ਗੱਲ ਨਾ ਮੰਨਦੇ ਨੇ,
ਕਾਹਲੇ ਹੋਏ ਇਤਿਹਾਸ ਰਚਾਉਣ ਖਾਤਰ।

ਹੀਰਾ ਸਿੰਘ ਤੇ ਲਹਿਣਾ ਸਿੰਘ ਦੋਨਾਂ,
ਫੜ੍ਹ ਤਲਵਾਰ ਹੈ ਖਿੱਚ ਲਕੀਰ ਦਿੱਤੀ।
ਪੀਣਾ ਜਿਸ ਸ਼ਹਾਦਤ ਜਾਮ ਆਉਣਾ,
ਨਾਲੇ ਖੜ੍ਹ ਹੈ ਕਰ ਤਕਰੀਰ ਦਿੱਤੀ।
ਦੋਵੇਂ ਮਾਈਆਂ ਕੁੱਦ ਮੈਦਾਨ ਆਈਆਂ,
ਜਥਾ ਇੱਕ ਸੌ ਚਾਲੀ ਤਿਆਰ ਹੈ ਸੀ,
ਸਫ਼ਾਜੰਗ ਗੰਡਾਸੇ ਕੁਝ ਹੱਥ ਖੂੰਢੇ,
ਅੱਗੇ ਵਧਣ ਲਈ ਪੱਬਾਂ ਭਾਰ ਹੈ ਸੀ।
ਖਾਲੀ ਹੱਥ ਦੀਵਾਨੇ ਸਨ ਸਿੰਘ ਬਹੁਤੇ,
ਤੋੜ ਟਾਹਣਿਆਂ ਹੋਏ ਹੁਲਾਰ ਹੈ ਸੀ।
ਚੜ੍ਹਿਆ ਧਰਮ ਜਨੂੰਨ ਸੀ ਸਿਰਾਂ ਉੱਤੇ,
ਹੋਏ ਸਿਦਕ ਦੀ ਬੇੜੀ ਸਵਾਰ ਹੈ ਸੀ।

ਪੈਦਲ ਤੁਰੇ ਨੇ ਸਿਰਾਂ 'ਤੇ ਬੰਨ੍ਹ ਕਫ਼ਨ,
ਕਰ ਗਏ ਹੱਦ ਲੁਧਿਆਣੇ ਦੀ ਪਾਰ ਲੋਕੋ।
ਅੱਗੇ ਰਿਆਸਤ ਪਟਿਆਲਾ ਪ੍ਰਵੇਸ਼ ਕੀਤਾ,
ਦੱਸਿਆ ਸਰਜੈਂਟ ਆ ਥਾਣੇਦਾਰ ਲੋਕੋ।

ਥਾਣੇਦਾਰ ਲੁਧਿਆਣੇ ਰਿਪੋਰਟ ਕੀਤੀ,
ਦੱਸੇ ਸਮੇਂ ਦੇ ਓਸ ਆਸਾਰ ਲੋਕੋ।
ਚੌਦਾਂ ਜਨਵਰੀ ਸੱਦ ਵਕੀਲ ਹਾਕਮ,
ਕੀਤੀ ਸਮੇਂ ਤੇ ਖੂਬ ਵਿਚਾਰ ਲੋਕੋ।

## (ਦੋਹਿਰਾ)

ਭੇਜਣ ਲੱਖਾ ਸਿੰਘ ਨੂੰ, ਪੰਦਰਾਂ ਦੀ ਸਵੇਰ।
ਖ਼ਬਰ ਕਰਨ ਸਰਕਾਰ ਨੂੰ, ਹੋ ਨਾ ਜਾਏ ਦੇਰ।

## (ਕਬਿੱਤ)

ਸੂਬਾ ਲੱਖਾ ਸਿੰਘ ਤਾਈਂ, ਭੇਜ ਲੁਧਿਆਣੇ ਗੁਰਾਂ,
ਭੇਜਿਆ ਸੁਨੇਹਾ ਹੈ ਜੀ, ਹਾਕਮਾਂ ਪਚਾਉਣ ਨੂੰ।
ਵਸ ਦੀ ਨਾ ਗੱਲ ਰਹੀ, ਸਾਂਭਣਾ ਹਾਲਾਤ ਤਾਈਂ,
ਨਾਜ਼ੁਕ ਸਥਿਤੀ ਉੱਤੇ, ਲਿਖ ਕਾਬੂ ਪਾਉਣ ਨੂੰ।
ਸਿੰਘ ਮਸਤਾਨੇ ਤੁਰੇ, ਰਾਸਤੇ ਸਿਦਕ ਵਾਲੇ,
ਛੱਡੀ ਨਾ ਗੁੰਜਾਇਸ਼ ਹੈ, ਉਨ੍ਹਾਂ ਸਮਝਾਉਣ ਨੂੰ।
ਸਾਂਭੇ ਸਰਕਾਰ ਮੌਕਾ, ਵਾਚ ਕੇ ਸਥਿਤੀ ਸਾਰੀ,
ਦਿੱਤਾ ਹੈ ਸੁਨੇਹਾ ਹੱਥ, ਲੱਖਾ ਸਿੰਘ ਲਾਉਣ ਨੂੰ।

ਲੱਖਾ ਸਿੰਘ ਦੱਸਿਆ ਜਾ, ਹਾਲ ਅਧਿਕਾਰੀਆਂ ਨੂੰ,
ਕੀਤੀ ਹੈ ਸਥਿਤੀ ਸਾਰੀ, ਖੋਲ੍ਹ ਕੇ ਬਿਆਨ ਜੀ।
ਸਾਂਭ ਲਓ ਸਾਂਭਿਆ ਜੇ, ਜਾਂਦਾ ਹੈ ਹਾਲਤ ਤਾਈਂ,
ਆਖਿਆ ਹੈ ਜ਼ੋਰ ਦੇ ਕੇ, ਕਰਨਾ ਧਿਆਨ ਜੀ।
ਸੁਣ ਕੇ ਸੀ ਗੱਲ ਸਾਰੇ, ਬਣੇ ਅਨਜਾਣ ਰਹੇ,
ਕੀਤੀ ਨਾ ਪਰਖ ਕੋਈ, ਗੱਲ ਹੈ ਸਿਆਣ ਜੀ।
'ਸੰਤ ਸਿੰਘਾ' ਜਾਪਦੀ ਹੈ, ਨੀਯਤ 'ਚ ਖੋਟ ਉਨ੍ਹਾਂ,
ਕੀਤਾ ਨਾ ਅਮਲ ਉਨ੍ਹਾਂ, ਉਸੇ ਨੂੰ ਬਿਠਾਣ ਜੀ।

## (ਦੋਹਿਰਾ)

ਰਾਮਪੁਰ ਨੂੰ ਹੋ ਜਥੇ, ਰੰਬੋਂ ਕੱਟੀ ਰਾਤ।
ਪਿੰਡ ਮਲੌਂਦੇ ਹੋ ਤੁਰੇ, ਉੱਠ ਸੁਬ੍ਹਾ ਪਰਭਾਤ।

ਪਿੰਡ ਮਲੌਂਦੇ ਪਹੁੰਚਿਆ, ਜਥਾ ਢਲ਼ਦਿਆਂ ਸ਼ਾਮ।
ਬਦਨ ਸਿੰਘ ਨੂੰ ਦੱਸਿਆ, ਕਿੱਸਾ ਉਨ੍ਹਾਂ ਤਮਾਮ।

ਬਦਨ ਸਿੰਘ ਨੇ ਸੁਣਦਿਆਂ, ਕਰ ਦਿੱਤਾ ਇਨਕਾਰ।
ਪਰ ਸਿੰਘ ਨਾ ਸੁਣ ਰਹੇ, ਹੋਏ ਪੱਬਾਂ ਭਾਰ।

## (ਕਬਿੱਤ)

ਪਿਆ ਘਮਸਾਨ ਸਿੰਘਾਂ, ਮੰਗੇ ਹਥਿਆਰ ਜਦੋਂ,
ਕੀਤਾ ਹੈ ਬਦਨ ਸਿੰਘ, ਅੱਗੋਂ ਇਨਕਾਰ ਜੀ।
ਬੋਲੇ ਮੰਦਾ ਚੰਗਾ ਸਨ, ਆਪੇ ਤੋਂ ਬਾਹਰ ਹੋਏ,
ਮੰਗੇ ਜਦੋਂ ਮਿਲੇ ਨਹੀਂ, ਉਨ੍ਹਾਂ ਹਥਿਆਰ ਜੀ।
ਆਖਰ ਨੂੰ ਹੋਈ ਹੈ ਜੀ, ਉਨ੍ਹਾਂ 'ਚ ਬਹਿਸ ਫਿਰ,
ਵਧ ਗਿਆ ਦੇਖਦਿਆਂ, ਇਵੇਂ ਤਕਰਾਰ ਜੀ,
ਆਖਰ ਝਪਟ ਪਏ, ਮਾਰ ਕੇ ਦਹਾੜ ਸਿੰਘ,
ਪਾ ਲਏ ਨੇ ਹੱਥ ਮੁੱਠੇ, ਸਿੱਧੇ ਤਲਵਾਰ ਜੀ।

ਹੱਥੋ ਪਾਈ ਵਿੱਚ ਲੋਕੋ, ਹੋਏ ਕਈ ਜ਼ਖ਼ਮੀ ਨੇ,
ਹੈ ਨਾ ਸੀ ਉਮੀਦ ਅੱਗੋਂ, ਹੋਊ ਇਨਕਾਰ ਜੀ।
ਜ਼ੋਰ ਅਜਮਾਈ ਵਿੱਚ, ਲੱਥ ਗਈਆਂ ਪੱਗਾਂ ਸਨ,
ਦੋ ਦੋ ਦੋਨਾਂ ਪਾਸਿਆਂ ਤੋਂ, ਗਏ ਜਾਨਾਂ ਵਾਰ ਜੀ।
ਚੰਗੇ ਭਲੇ ਬੈਠਿਆਂ ਨੂੰ, ਪੈ ਗਈ ਬਲ਼ਾ ਹੈ ਗਲ਼,
ਸੋਚਦਾ ਬਦਨ ਸਿੰਘ, ਕੇਹੀ ਪਈ ਮਾਰ ਜੀ।

ਪਿਆ ਘਮਸਾਨ ਐਸਾ, ਚਿੱਤ ਨਾ ਸੀ ਚੇਤੇ ਕੁਝ,
ਸਮਝ ਨਾ ਆਵੇ ਉਸ, ਹੋਇਆ ਅਵਾਜ਼ਾਰ ਜੀ।

ਗੁਰਾਂ ਦਾ ਹੁਕਮ ਹੁੰਦਾ, ਵਾਰ ਦੇਂਦਾ ਸਾਰਾ ਕੁਝ,
ਕਰਦਾ ਨਾ ਬੰਦਾ ਮੂੰਹੋਂ, ਕਦੇ ਇਨਕਾਰ ਜੀ।
ਮਨਮੁਖਾਂ ਤਾਈਂ ਸੋਚੇ, ਸਮੇਂ ਦਾ ਗਿਆਨ ਨਹੀਂ,
ਹੋ ਗਿਆ ਏ ਸਿਰਾਂ ਉੱਤੇ, ਭੂਤ ਅਸਵਾਰ ਜੀ।
ਸਿਰਾਂ ’ਤੇ ਕਫ਼ਨ ਬੰਨ੍ਹ, ਉੱਤਰੇ ਮੈਦਾਨ ਨੇ ਜੋ,
ਵਧਦੇ ਹੀ ਜਾਣ ਅੱਗੇ, ਸਮੇਂ ਦੀ ਨਾ ਸਾਰ ਜੀ।
ਵੜ੍ਹ ਕੇ ਤਬੇਲੇ ਵਿੱਚ, ਖੋਲ੍ਹ ਲਈਆਂ ਘੋੜੀਆਂ,
ਖੋਹ ਕੇ ਤੁਰੇ ਅਸਲਾ, ਤੇ ਕੀਤੀ ਮਾਰ ਧਾੜ ਜੀ।

ਏਸ ਵਾਰਦਾਤ ਦੀਆਂ, ਖੜਕੀਆਂ ਤਾਰਾਂ ਸਾਰੇ,
ਹਿੱਲ ਗੀ ਖ਼ਬਰ ਸੁਣ, ਗੋਰੀ ਸਰਕਾਰ ਜੀ।
ਡੀ. ਸੀ. ਅਤੇ ਐਸ. ਪੀ. ਨੇ, ਆਣ ਪੜਤਾਲ ਕੀਤੀ,
ਮੌਕੇ ’ਤੇ ਤਸੀਲਦਾਰ, ਸਣੇ ਥਾਣੇਦਾਰ ਜੀ।
ਕਰਨ ਹੁਕਮ ਲਹਿਣਾ ਸਿੰਘ ਜੀ ਤਸੀਲਦਾਰ,
ਸੱਦੋ ਗੁਰਾਂ ਤਾਈਂ ਦੇਖੇ, ਸਮੇਂ ਦੇ ਆਸਾਰ ਜੀ।
ਕਰਨੀ ਨਾ ਦੇਰ ਝੱਟ, ਹਾਜ਼ਰ ਕਰੋ ਜਾ ਗੁਰੂ,
ਬੜਾ ਹੀ ਜ਼ਰੂਰੀ ਉਨ੍ਹਾਂ, ਨਾਲ ਹੈ ਵਿਚਾਰ ਜੀ।

ਲਹਿਣਾ ਸਿੰਘ ਪਹੁੰਚ, ਭੈਣੀ ਦਰਬਾਰ ਵਿੱਚ,
ਗੁਰਾਂ ਦੇ ਜੋ ਨਾਮ ਲੇਕੇ, ਫਤਵਾ ਫੜਾਇਆ ਹੈ।
ਚੱਲਣੈ ਤੁਰੰਤ ਚੱਲੋ, ਉੱਠੋ ਲਾਓ ਦੇਰ ਨਾਹੀਂ,
ਮਿਲਿਆ ਤਸੀਲਦਾਰ, ਹੁਕਮ ਸੁਣਾਇਆ ਹੈ।
ਗੁਰਾਂ ਨੇ ਸੁਨੇਹਾ ਸੁਣ, ਕਿਹਾ ਝੱਟ ਸੇਵਾਦਾਰਾਂ,
ਘੋੜੇ ਪਾਈਆਂ ਕਾਠੀਆਂ, ਨਾ ਸਮਾਂ ਜੀ ਗਵਾਇਆ ਹੈ।
ਪੰਜ ਸਿੰਘ ਨਾਲ ਲੈ ਕੇ, ਪਹੁੰਚੇ ਮਲੌਦ ਸਨ,

ਕਾਵਨ ਨੇ ਨਾਲ ਹੋ ਕੇ, ਮੌਕਾ ਜੀ ਦਿਖਾਇਆ ਹੈ।

ਮਾਰੀ ਸਾਰੇ ਝਾਤ ਗੁਰਾਂ, ਪੂਰੇ ਹੈ ਹਾਲਾਤ ਉੱਤੇ,
ਬੈਠ ਡੀ. ਸੀ. ਨਾਲ ਉਨ੍ਹਾਂ, ਕੀਤੀ ਗੱਲਬਾਤ ਜੀ।
ਆਖਿਆ ਗੁਰਾਂ ਦੇ ਤਾਈਂ, ਉਸ ਸਮੇਂ ਡੀ. ਸੀ. ਖਾਸ,
ਆਉਣਾ ਹੈ ਜ਼ਰੂਰੀ ਥੋਡਾ, ਭਾਵੇਂ ਹੋਵੇ ਰਾਤ ਜੀ।
ਆਖ ਹੈ ਪੁਆਈ ਸਹੀ, ਉਨ੍ਹਾਂ ਉੱਤੇ ਕਾਗਜ਼ਾਂ ਦੇ,
ਲਈ ਹੈ ਵਿਦਾਇਗੀ ਗੁਰਾਂ, ਵਾਚ ਕੇ ਹਾਲਾਤ ਜੀ।
ਮੌਸਮ ਖਰਾਬ ਉੱਤੋਂ, ਘਟਾ ਛਾਈ ਅੰਬਰ ’ਤੇ,
ਤੁਰੇ ਨੇ ਭੈਣੀ ਨੂੰ ਸ਼ੁਰੂ, ਹੋਈ ਬਰਸਾਤ ਜੀ।

ਵਿਗੜੇ ਮੌਸਮ ਦੇਖ, ਮੁੜੇ ਨੇ ਸਿਆੜ੍ਹ ਵੱਲ,
ਪਹੁੰਚ ਕੇ ਸਿਆੜ੍ਹ ਉਨ੍ਹਾਂ, ਕੀਤਾ ਵਿਸ਼ਰਾਮ ਜੀ।
ਹੋਈ ਹੈ ਸੰਗਤ ’ਕੱਠੀ, ਦੂਜੇ ਦਿਨ ਦੀਦ ਲਈ,
ਕੀਤੇ ਨੇ ਬਚਨ ਗੁਰਾਂ, ਸੁਣੇ ਖਾਸ ਆਮ ਜੀ।
ਚਿੱਕੜ ਚੁਫੇਰੇ ਰਾਹੀਂ, ਤੁਰਨਾ ਮੁਹਾਲ ਹੋਇਆ,
ਜਪਦੀ ਸੰਗਤ ਬੈਠ, ਸਤਿਗੁਰ ਨਾਮ ਜੀ।
ਨਾਮਧਾਰੀ ਸਤਿਗੁਰਾਂ, ਦਿੱਤਾ ਸਤਿਕਾਰ ਧੀਆਂ,
ਏਸ ਲਈ ਧਰਤੀ ਹੈ, ਬਣੀ ਇਹ ਧਾਮ ਜੀ।

**(ਦੋਹਿਰਾ)**

ਵੇਲਾ ਪਿਛਲੇ ਪਹਿਰ ਦਾ, ਹੈ ਸੀ ਮੂੰਹ ਹਨੇਰ।
ਸਿੰਘ ਕੋਟਲੇ ਜਾ ਵੜੇ, ਤੜਕੇ ਬੜੀ ਸਵੇਰ।

ਧੁੰਦ ਧੁਆਖੀ ਰਾਤ ਸੀ, ਸੁੰਨੇ ਹੈ ਸਨ ਰਾਹ।
ਚਿੜੀਮਾਰ ਮੁਹੱਲੇ ਨੇ, ਪਹੁੰਚੇ ਬੇਪਰਵਾਹ।

ਵੱਢੇ ਰੱਸੇ ਗਊਆਂ, ਵੱਲ ਬਣੀ ਛਛਕੇਰ।

ਕੋਤਵਾਲੀ ਵੱਲ ਵਧੇ, ਲਾਈ ਹੈ ਨਾ ਦੇਰ।

**(ਕਬਿੱਤ)**

ਢਾਡੀ ਦਰਵਾਜ਼ੇ ਰਾਹੀਂ, ਹੋਇਆ ਪ੍ਰਵੇਸ਼ ਜਥਾ,
ਚਿੜੀਮਾਰਾਂ ਵੱਲ ਜਾਣ, ਫਟਾ ਫਟ ਵਧਦੇ।
ਸੁੰਨਸਾਨ ਹੈ ਸੀ ਰਾਤ, ਪਿਛਲਾ ਪਹਿਰ ਲੋਕੋ,
ਪੋਹ ਦਾ ਮਹੀਨਾ, ਦੀਵੇ ਟਾਂਵੇਂ ਟਾਂਵੇਂ ਜਗਦੇ।
ਰਾਹਾਂ ਨੇ ਧੁਆਖੀਆਂ ਜੀ, ਧੁੰਦ ਦੇ ਬੱਦਲ ਛਾਏ,
ਚਿਹਰੇ ਨੇ ਸੁਰਖ ਸੂਹੇ, ਅੰਗਿਆਰ ਦਗ਼ਦੇ।
ਪਹੁੰਚ ਬੁੱਚੜਖਾਨੇ, ਵੱਢ ਦਿੱਤਾ ਰੱਸਿਆਂ ਨੂੰ,
ਛੱਡੀਆਂ ਨੇ ਗਊਆਂ, ਉਨ੍ਹਾਂ ਨਾਲ ਬੀੜ ਲੱਗਦੇ।

**(ਦੋਹਿਰਾ)**

ਛੱਡ ਗਊਆਂ ਤੁਰ ਪਏ, ਕੋਤਵਾਲੀ ਦੇ ਵੱਲ।
ਬਿਨ ਸੋਧੇ ਕੋਤਵਾਲ ਨੂੰ, ਹੋਣਾ ਹੈ ਨਾ ਹੱਲ।

**(ਕਬਿੱਤ)**

ਖੋਲ੍ਹ ਕੇ ਗਊਆਂ ਤਾਈਂ, ਵਧੇ ਕੋਤਵਾਲੀ ਵੱਲ,
ਤੁਰੇ ਕੋਤਵਾਲ ਤਾਈਂ ਸਬਕ ਸਿਖਾਉਣ ਨੂੰ।
ਜਾਂਦੇ ਨੇ ਬਜ਼ਾਰੀਂ ਜਦੋਂ, ਪੈੜ ਚਾਲ ਹੋਵੇ ਡਾਢੀ,
ਇੱਕ ਦੂਜੇ ਨਾਲੋਂ ਅੱਗੇ, ਮਰਨ ਮਰਾਉਣ ਨੂੰ।
ਛੇੜੀ ਨਾ ਦੁਕਾਨ ਕੋਈ, ਕਿਸੇ ਦਾ ਮਕਾਨ ਕੋਈ,
ਸਿੱਧਾ ਹੱਥ ਪਾਉਣੈ, ਕੋਤਵਾਲ ਵਾਲੀ ਧੌਣ ਨੂੰ।
ਵਧਿਆ ਸ਼ਹੀਦੀ ਜਥਾ, ਸੁੰਨਸਾਨ ਸੜਕਾਂ 'ਤੇ,
ਆਖਿਆ ਨਾ ਹੋਰ ਕੁਝ, ਕਿਸੇ ਆਵਾ ਗੌਣ ਨੂੰ।

ਪੂਰਬ 'ਚ ਲਾਲੀ ਹੋਈ, ਚੜ੍ਹਦੀ ਸਵੇਰ ਹੈ ਸੀ,

ਚਿੜੀਆਂ ਜਨੌਰ ਲਾਉਣ, ਅੰਬਰੀਂ ਉਡਾਰੀਆਂ।
ਪਹੁੰਚ ਟਿਕਾਣੇ ਸਿੰਘਾਂ, ਕੋਤਵਾਲੀ ਘੇਰ ਲਈ,
ਅੱਗੇ ਵੀ ਸਿਪਾਹੀ ਕਰੀਂ, ਬੈਠੇ ਨੇ ਤਿਆਰੀਆਂ।
ਬੋਲ ਦਿੱਤਾ ਹੱਲਾ ਜਾ ਕੇ, ਪੈ ਗਈ ਭਾਜੜ ਫਿਰ,
ਚੱਲੇ ਗੋਲੀ ਕੈੜ-ਕੈੜ, ਪੈਣ ਕਿਲਕਾਰੀਆਂ।
ਫੜ੍ਹ ਕੋਤਵਾਲ ਤਾਈਂ, ਧੌਣ ਹੈ ਉਤਾਰ ਦਿੱਤੀ,
ਵਗ਼ਦੀ ਹੈ ਰੱਤ ਧੌਣੋਂ, ਪੈਣ ਪਿਚਕਾਰੀਆਂ।

ਚੜ੍ਹਿਆ ਹੈ ਦਿਨ ਚਿੱਟਾ, ਜਾਗ ਪਏ ਲੋਕ ਸੁੱਤੇ,
ਪੈ ਗਿਆ ਹੈ ਰੌਲਾ ਸਾਰੇ, ਮੱਚੀ ਹਾਹਾਕਾਰ ਜੀ।
ਗ਼ਲੀ ਮੁਹੱਲਿਆਂ 'ਚ, ਫੈਲਿਆ ਸਹਿਮ ਸਾਰੇ,
ਤੱਕਦੇ ਨੇ ਲੋਕ ਮੂੰਹਾਂ, ਵੱਲ ਨਰ ਨਾਰ ਜੀ।
ਕੀਤੇ ਦਰਵਾਜ਼ੇ ਬੰਦ, ਕਈਆਂ ਨੇ ਘਰਾਂ ਦੇ ਲੋਕੋ,
ਝੁੰਡਾਂ ਵਿੱਚ 'ਕੱਠੇ ਲੋਕ, ਬੰਦ ਨੇ ਬਾਜ਼ਾਰ ਜੀ।
ਕਰਦੇ ਇਸ਼ਾਰੇ ਆਵੇ, ਕਿਸੇ ਨਾ ਸਮਝ ਕੁਝ,
ਇੱਕ ਦੂਜੇ ਵੱਲ ਵੇਂਹਦੇ, ਨਜ਼ਰਾਂ ਪਸਾਰ ਜੀ।

ਇਸ ਘਮਸਾਨ ਵਿੱਚ, ਮਰੇ ਨੇ ਸਿਪਾਹੀ ਸੱਤ,
ਸੱਤਾਂ ਹੀ ਸ਼ਹਾਦਤਾਂ ਦੇ, ਪੀਤੇ ਸਿੰਘਾਂ ਜਾਮ ਨੇ।
ਬੱਤੀ ਨੇ ਫੱਟੜ ਹੋਏ, ਦੋ ਨੇ ਗੰਭੀਰ ਡਾਢੇ,
ਹੁੰਦੇ ਜੀ ਲੜਾਈ ਵਾਲੇ, ਇਹੋ ਪਰਿਣਾਮ ਨੇ।
ਬਿਖਰਿਆ ਖ਼ੂਨ ਸਾਰੇ, ਹੈ ਸੀ ਕੋਤਵਾਲੀ ਵਿੱਚ,
ਦੇਖਿਆ ਸੀ ਨੇੜੇ ਜਾ ਕੇ, ਜਦੋਂ ਜੀ ਅਵਾਮ ਨੇ।
ਏਸ ਵਾਰਦਾਤ ਪਿੱਛੋਂ, ਹੋ ਗਏ ਹਰਨ ਉੱਥੋਂ,
ਚੁੱਕਣਾ ਕਦਮ ਅੱਗੇ, ਦੇਖਣੈ ਨਜ਼ਾਮ ਨੇ।

**(ਦੋਹਿਰਾ)**

ਸਿੰਘ ਪੱਤਰੇ ਬਾਚਗੇ, ਕਰਕੇ ਆਪਣੀ ਕਾਰ।

ਰੜ੍ਹ ਪਿੰਡ ਵੱਲ ਤੁਰ ਗਏ, ਸਾਂਭ ਹੱਥੀਂ ਹਥਿਆਰ।

### (ਕਬਿੱਤ)

ਪਹੁੰਚ ਗਏ ਰੜ੍ਹ ਜਦੋਂ, ਹੋ ਗਿਆ ਹਨੇਰ ਲੋਕੋ,
ਬੈਠਕੇ ਨੇ 'ਕੱਠੇ ਸਾਰੇ, ਸਮੇਂ ਨੂੰ ਵਿਚਾਰ ਦੇ।
ਹੋ ਗਈ ਕਾਹਲ ਡਾਢੀ, ਸਮੇਂ ਨੂੰ ਵਿਚਾਰਿਆ ਨਾ,
ਠੰਢੇ ਚਿੱਤ ਹੋ ਕੇ ਝਾਤੀ, ਸਮੇਂ ਵੱਲ ਮਾਰਦੇ।
ਹੈ ਨਾ ਸੀ ਉਚਿਤ ਸਮਾਂ, ਮਿਲਿਆ ਨਾ ਸਾਥ ਤਦੇ,
ਫਸੇ ਹਨ ਅਜੇ ਲੋਕੀ, ਵਿੱਚ ਮੰਝਧਾਰ ਦੇ।
'ਜਾਣੈ ਜਿਸ ਜਾਓ' ਹੀਰਾ ਸਿੰਘ ਨੇ ਐਲਾਨ ਕੀਤਾ,
'ਛੱਡਣਾ ਨਾ ਖੇਤ ਅਸਾਂ' ਮੂੰਹੋਂ ਨੇ ਉਚਾਰਦੇ।

ਹੋਈਆਂ ਵਿਚਾਰਾਂ ਅਠਾਹਟ ਸਿੰਘ ਖੇਤ ਰਹੇ,
ਕੱਚੇ ਪਿੱਲੇ ਹੁੰਦੇ ਨਹੀਂ, ਕਦੇ ਜਿੰਦ ਵਾਰ ਦੇ।
ਦੋਨਾਂ ਮਾਈਆਂ ਬੰਨ੍ਹੇ ਨੇ, ਸਿਰਾਂ 'ਤੇ ਕਫ਼ਨ ਲੋਕੋ,
ਖੜ੍ਹੀਆਂ ਨੇ ਮੋਢੀ ਬਣ, ਵਿੱਚ ਜੀ ਕਤਾਰ ਦੇ।
ਹੀਰਾ ਸਿੰਘ ਦਿੱਤਾ ਹੈ ਜੀ, ਫੈਸਲਾ ਸੁਣਾ ਸਿੰਘਾਂ,
ਹੱਸ ਹੱਸ ਸਿੰਘ ਉਸ, ਤਾਈਂ ਸਵੀਕਾਰ ਦੇ।
ਸ਼ੇਰਪੁਰ ਥਾਣੇ ਜਾ ਕੇ, ਦੇਣੀ ਗ੍ਰਿਫਤਾਰੀ ਹੈ ਜੀ,
ਸਣੇ ਹਥਿਆਰ ਘੋੜੇ, ਸਾਹਵੇਂ ਥਾਣੇਦਾਰ ਦੇ।

### (ਦੋਹਿਰਾ)

ਉੱਠ ਸਵੇਰੇ ਤੁਰੇ ਨੇ, ਸ਼ੇਰ ਪੁਰੇ ਦੇ ਵੱਲ।
ਖ਼ੁਦ ਨੂੰ ਕਰਨਾ ਪੇਸ਼ ਹੈ, ਮਨੀਂ ਵਸਾਈ ਗੱਲ।

ਥਾਣੇ ਪਹੁੰਚੇ ਜਦ ਨੇ, ਕੰਬਿਆ ਥਾਣੇਦਾਰ।
ਸਣੇ ਸਿਪਾਹੀ ਸੰਤਰੀ, ਚੁੱਕ ਖੜ੍ਹੇ ਹਥਿਆਰ।

ਉਸ ਪਲ ਥਾਣੇਦਾਰ ਦੇ, ਅੱਗੇ ਰੱਖ ਹਥਿਆਰ।
ਕਰਨ ਸਮਰਪਣ ਸੂਰਮੇ, ਖੜ੍ਹ ਕੇ ਵਿੱਚ ਕਤਾਰ।

ਨਾਜ਼ਿਮ ਨਿਆਜ਼ ਅਲੀ ਜੋ, ਪਰਬੰਧਕ ਸਰਕਾਰ।
ਲਿਖ ਪਰਵਾਨਾ ਭੇਜਿਆ, ਪਟਿਆਲੇ ਦਰਬਾਰ।

ਰਾਜਾ ਵਫ਼ਾ ਕਮਾਂਵਦਾ, ਭੇਜ ਗੋਰੀ ਸਰਕਾਰ।
ਫੜ੍ਹ ਲਏ ਬਾਗ਼ੀ ਰੜ੍ਹ ਤੋਂ, ਲਿਖਦਾ ਪੱਖ ਉਭਾਰ।

## (ਕਬਿੱਤ)

ਨਾਜ਼ਿਮ ਨਿਆਜ਼ ਅਲੀ, ਲਿਖੇ ਪਟਿਆਲੇ ਤਾਈਂ,
ਲਿਖੇ ਇਤਲਾਹ ਲੋਕੋ, ਲਿਖਦਾ ਵਧਾਏ ਜੀ।
ਕੀਤਾ ਜਿਨ੍ਹਾਂ ਕਾਂਡ ਹੈ ਜੀ, ਮਹਾਰਾਜ ਕੋਟਲੇ 'ਚ,
ਉਹ ਕੂਕੇ ਸਿੰਘ ਨੇ, ਪੁਲਿਸ ਹੱਥ ਆਏ ਜੀ।
ਗਿਣਤੀ ਛਿਆਹਟ ਹੈ, ਮਰਦਾਂ ਦੀ ਮਹਾਰਾਜ,
ਦੋ ਨੇ ਨਾਲ ਔਰਤਾਂ ਵੀ, ਲਿਖ ਸਮਝਾਏ ਜੀ।
ਭੇਜੀ ਇਤਲਾਹ ਲਿਖ, ਬੰਦ ਨੇ ਅਮਰਗੜ੍ਹ,
ਫੜਕੇ ਕਿਲੇ ਦੇ ਵਿੱਚ, ਕੈਦ ਸਭੇ ਪਾਏ ਜੀ।

ਪੜ੍ਹ ਇਤਲਾਹ ਰਾਜੇ, ਭੇਜ 'ਤੀ ਅੰਬਾਲੇ ਅੱਗੇ,
ਕੀਤਾ ਹੈ ਬਿਆਨ ਸਾਰਾ, ਹਾਲ ਸਮਝਾਇਆ ਹੈ।
ਕਮਿਸ਼ਨਰ ਅੰਬਾਲੇ, ਪੜ੍ਹ ਕਿੱਸਾ ਵਾਰਦਾਤ,
ਅੱਗੇ ਜੀ ਸੁਨੇਹਾ ਉਸ, ਕਾਵਨ ਨੂੰ ਲਾਇਆ ਹੈ।
ਹੋ ਗਿਆ ਗੁੱਸੇ 'ਚ ਲਾਲ, ਕਾਵਨ ਸੁਨੇਹਾ ਪਾ ਕੇ,
ਥਰ ਥਰ ਕੰਬੇ ਖ਼ੂਨ, ਅੱਖਾਂ ਵਿੱਚ ਆਇਆ ਹੈ।
ਗੁੱਸੇ ਵਿੱਚ ਬੋਲਦਾ ਹੈ, ਦੰਦਾਂ ਨੂੰ ਚਬਾਵੇ ਨਾਲੇ,
ਭੁੰਨਾਂ ਤੋਪਾਂ ਨਾਲ ਇਨ੍ਹਾਂ, ਬੋਲੇ ਘਬਰਾਇਆ ਹੈ।

ਲਿਖਿਆ ਕਮਿਸ਼ਨਰ, ਆ ਕੇ ਕਰਾਂ ਕਾਰਵਾਈ,
ਜਾਓ ਜਾ ਕੇ ਮੌਕਾ ਦੇਖ, ਸਮੇਂ ਨੂੰ ਸੰਭਾਲਣਾ।
ਕਰ ਜਲਾਵਤਨ ਮੈਂ, ਆਵਾਂ ਰਾਮ ਸਿੰਘ (ਗੁਰੂ) ਤਾਈਂ,
ਪਹੁੰਚਦਾ ਜਲਦ ਹਾਂ, ਮੈਂ ਕਰੋ ਐਸੀ ਘਾਲਣਾ।
ਤੁਰਿਆ ਕਾਵਨ ਹੈ ਸੀ, ਗੁੱਸੇ 'ਚ ਮਲੌਦ ਪਿੰਡੋਂ,
ਮੰਨੀ ਨਾਹੀਂ ਗੱਲ ਉਸ, ਸਿਖਿਆ ਨਾ ਟਾਲਣਾ।
ਨਾਭਾ, ਜੀਂਦ, ਪਟਿਆਲੇ, ਭੇਜਿਆ ਸੁਨੇਹਾ ਉਸ,
'ਭੇਜਿਓ ਜਲਦ ਤੋਪਾਂ', ਹੋਵੇ ਹੁਕਮ ਦੀ ਪਾਲਣਾ।

ਬੈਠੇ ਸੀ ਸਿਆੜ੍ਹ ਬਾਬਾ (ਗੁਰੂ) ਘੇਰ ਬਰਸਾਤ ਲਿਆ,
ਸੰਗਤ 'ਚ ਬੈਠ ਜਪ, ਰਹੇ ਕਰਤਾਰ ਸੀ।
ਸਿੰਘਾਂ ਨੇ ਜਾ ਕਰਿਆ ਸੀ, ਧਾਰਿਆ ਜੋ ਮਨ ਵਿੱਚ,
ਟਲ਼ੇ ਨਹੀਂ ਸਿੰਘ ਨਾਹੀਂ, ਕੀਤਾ ਜੀ ਵਿਚਾਰ ਸੀ।
ਬਦਲਾ ਸੀ ਲਿਆ ਜਾ ਕੇ, ਉਨ੍ਹਾਂ ਕੋਤਵਾਲ ਕੋਲੋਂ,
ਛੇੜਿਆ ਨਾ ਘਰ ਕੋਈ, ਨਾ ਹੀ ਹੈ ਬਾਜ਼ਾਰ ਸੀ।
ਮਨ ਵਿੱਚ ਗੁੱਸਾ ਹੈ ਸੀ, ਗੋਰੀ ਸਰਕਾਰ ਉੱਤੇ,
ਜਜ਼ਬਾ ਸਿੰਘਾਂ ਦਾ ਲੋਕੋ, ਸੱਚ ਵਾਲੀ ਕਾਰ ਸੀ।

## ਸਰਗ ਸਤਾਰ੍ਹਵਾਂ

### (ਦੋਹਿਰਾ)

ਕਾਵਨ ਡੀ. ਸੀ. ਸਮੇਂ ਦਾ, ਭਖਿਆ ਜਿਉਂ ਅੰਗਿਆਰ।
ਖ਼ੂਨੀ ਹੋਲੀ ਖੇਡਣੀ, ਲਿਆ ਓਸ ਮਨ ਧਾਰ।

### (ਕਬਿੱਤ)

ਕਰਨੇ ਕਲਮ ਸਿਰ, ਛੱਡਣਾ ਨਾ ਕਿਸੇ ਤਾਈਂ,
ਕਾਵਨ ਦੇ ਸਿਰ ਉੱਤੇ, ਭੂਤ ਸੀ ਸਵਾਰ ਜੀ।
ਤੋਪਾਂ ਤੇ ਬਾਰੂਦ ਸਣੇ, ਤੋਪਚੀ ਬੁਲਾਉਣ ਲਈ,
ਹੁਕਮ ਰਿਆਸਤਾਂ ’ਤੇ, ਦਿੱਤਾ ਉਸ ਚਾੜ੍ਹ ਜੀ।
ਜੀਂਦ, ਪਟਿਆਲਾ, ਨਾਭਾ, ਰਾਜਿਆਂ ਨਾ ਦੇਰ ਕੀਤੀ,
ਭੇਜਿਆ ਬਾਰੂਦ ਸਣੇ, ਘੋੜ ਅਸਵਾਰ ਜੀ।
ਬੀੜੀਆਂ ਮੈਦਾਨ ਤੋਪਾਂ, ਰੱਖ ਦੋ ਹਿਫਾਜ਼ਤ ਨੂੰ,
ਪਿੰਡ ਨੇ ਜਮਾਲਪੁਰ, ਮੈਦਾਨ ਵਿਚਕਾਰ ਜੀ।

ਸਾਕਾ ਮੈਂ ਬਿਆਨ ਕਰਾਂ, ਸੂਰਬੀਰ ਯੋਧਿਆਂ ਦਾ,
ਪੈਂਦੇ ਨੇ ਸ਼ਬਦ ਥੋੜ੍ਹੇ, ਬੜਾ ਵੱਡਾ ਸਾਰ ਹੈ।
ਬਲ਼ਦੀ ਸ਼ਮ੍ਹਾਂ ’ਤੇ, ਪਰਵਾਨੇ ਜਿੰਦ ਵਾਰਦੇ ਨੇ,
ਜਾਣਦੀ ਲੁਕਾਈ ਜਾਣੇ, ਸਾਰਾ ਸੰਸਾਰ ਹੈ।
ਨਾਜ਼ਿਮ ਨਿਆਜ਼ ਅਲੀ, ਭੇਜਿਆ ਅਮਰਗੜ੍ਹ,
ਕਾਵਨ ਦੇ ਸਿਰ ਬੋਲੇ, ਸਤਾ ਦਾ ਹੰਕਾਰ ਹੈ।
ਆਖਰ ਨੂੰ ਭੁੱਖੇ ਭਾਣੇ, ਆਏ ਨੇ ਮੈਦਾਨ ਯੋਧੇ,
ਜੁੜਿਆ ਹਜੂਮ ਲੋਕੋ, ਹੋ ਕੇ ਪੱਬਾਂ ਭਾਰ ਹੈ।

ਬੀੜੀਆਂ ਮੈਦਾਨ ਤੋਪਾਂ, ਕਾਵਨ ਹੁਕਮ ਚਾੜ੍ਹੇ,
ਲਾਉਂਦੇ ਜੈਕਾਰੇ ਸਿੰਘ, ਤੋਪਾਂ ਅੱਗੇ ਖੜ੍ਹ ਕੇ।
ਕੇਸ ਨਾ ਕਚਹਿਰੀ ਕੋਈ, ਪੁੱਛ ਨਾ ਦਲੀਲ ਹੋਈ,

ਗਾਥਾ ਇਤਿਹਾਸ ਵਾਲੀ, ਦੇਖ ਲੈਣਾ ਪੜ੍ਹ ਕੇ।
ਸੱਤ ਕੂਕੇ ਸੱਤ ਤੋਪਾਂ, ਸਾਹਵੇਂ ਨੇ ਤੋਪਾਂ ਦੇ ਖੜ੍ਹੇ,
ਤਾਣ ਕੇ ਸੀਨੇ ਨੇ ਸਿੰਘ, ਗੁਰਾਂ ਦੇ ਜੀ ਅੜਕੇ।
ਤੋਪਚੀ ਨਿਸ਼ਾਨਾ ਲੌਂਦੇ, ਸਿਰਾਂ ਉੱਤੇ ਸੂਰਿਆਂ ਦੇ,
ਦੇਖਦਾ ਹਜ਼ੂਮ ਖੜ੍ਹਾ, ਦਿਲਾਂ ਤਾਈਂ ਫੜ੍ਹ ਕੇ।

ਚਿਹਰਿਆਂ ਜਲਾਲ ਡਾਢਾ, ਚੜ੍ਹਦੇ ਦੀ ਭਾਅ ਮਾਰੇ,
'ਸਤਿਨਾਮ ਵਾਹਿਗੁਰੂ' ਵਾਕ ਮੁੱਖੋਂ ਬੋਲਦੇ।
ਸ਼ਿਸ਼ ਰਾਮ ਸਿੰਘ (ਗੁਰੂ) ਜੀ ਦੇ, ਖੜ੍ਹਗੇ ਤੋਪਾਂ ਦੇ ਅੱਗੇ,
ਰਤਾ ਵੀ ਨਾ ਡਰ ਮੁੱਖ, ਰਤਾ ਵੀ ਨਾ ਡੋਲਦੇ।
ਜਾਪਦੇ ਨੇ ਕਰਦੇ ਮਖੌਲ ਸਿੰਘ ਮੌਤ ਤਾਈਂ,
ਲੰਘਿਆ ਨਾ ਡਰ ਮਾਸਾ, ਲੱਗੇ ਉਨ੍ਹਾਂ ਕੋਲ਼ ਦੇ।
ਪਾ ਰਹੇ ਸ਼ਹਾਦਤਾਂ ਨੇ, ਸਿਦਕੀ ਗੁਰਾਂ ਦੇ ਸਿੰਘ,
ਪੰਛੀ ਆਕਾਸ਼ 'ਚ ਪਰ੍ਹਾਂ, ਨੂੰ ਜਿਉਂ ਨੇ ਤੋਲਦੇ।

ਧੰਨ ਧੰਨ ਧੰਨ ਸਿੱਖੀ, ਧੰਨ ਸਿੱਖੀ ਸਾਧਨਾ ਹੈ।
ਧੰਨ ਗੁਰੂ ਰਾਮ ਸਿੰਘ, ਤੇਰੀ ਵਡਿਆਈ ਐ।
ਧੰਨ ਸੂਰਬੀਰ ਯੋਧੇ, ਕੂਕੇ ਸਿੰਘ ਧੰਨ ਤੇਰੇ,
ਪਾ ਰਹੇ ਸ਼ਹਾਦਤਾਂ ਨੇ, ਦੇਖਦੀ ਲੁਕਾਈ ਐ।
ਵਾਂਗ ਨੇ ਪਤੰਗਿਆਂ ਦੇ, ਇੱਕ ਨਾਲੋਂ ਦੂਜਾ ਅੱਗੇ,
ਭੱਜ ਭੱਜ ਜਾਣ ਦਿਲ, ਡਰ ਨਹੀਂ ਰਾਈ ਐ।
ਚਿਹਰਿਆਂ ਜਲਾਲ ਹੈ, ਚੜ੍ਹਦੇ ਜੀ ਭਾਨ ਵਾਂਗੂੰ,
ਸ਼ਮ੍ਹਾਂ ਜੋ ਕ੍ਰਾਂਤੀ ਵਾਲੀ, ਦਿਲਾਂ 'ਚ ਜਗਾਈ ਐ।

ਚੱਲਦੀਆਂ ਤੋਪਾਂ ਜਦੋਂ, ਮੀਚ ਲੈਣ ਅੱਖਾਂ ਲੋਕ,
ਜ਼ਬਰ ਇਹ ਦਿਲਾਂ ਤੋਂ ਨਾ, ਹੁੰਦਾ ਹੈ ਸਹਾਰ ਜੀ।
ਹਿੰਮਤ ਨਾ ਕਿਸੇ ਵਿੱਚ, ਰੋਕੇ ਕੋਈ ਜ਼ਾਬਰਾਂ ਨੂੰ,
ਦੇਖਦੇ ਨੇ ਖੜ੍ਹੇ ਲੋਕੀ, ਹੋਏ ਨੇ ਲਾਚਾਰ ਜੀ।

ਫੁੱਲਝੜੀਆਂ ਦੇ ਵਾਂਗੂੰ, ਉੱਡ ਰਹੇ ਅਕਾਸ਼ ਸਿਰ,
ਧਰਤੀ ਹੈ ਰੱਤ ਰੰਗੀ, ਲਾਸ਼ਾਂ ਦੇ ਅੰਬਾਰ ਜੀ।
ਹੈ ਨਹੀਂ ਅਸਰ ਕੋਈ, ਜ਼ਾਬਰ 'ਤੇ ਜ਼ੁਲਮ ਦਾ,
ਫੇਰੇ ਦਾੜ੍ਹੀ ਹੱਥ ਖੜ੍ਹਾ, ਤੋਪਾਂ ਵਿਚਕਾਰ ਜੀ।

ਕਾਵਨ ਦੇ ਨਾਲ ਖੜ੍ਹੀ, ਕਾਵਨ ਦੀ ਮੇਮ ਤੱਕੇ,
ਦੇਖਦੀ ਹੈ ਬਾਲ ਇੱਕ, ਝਾਤੀ ਜਦੋਂ ਮਾਰਦੀ।
ਸੋਹਣਾ ਜਿਹਾ ਗੋਲ਼ ਮੁੱਖ, ਜਥੇ 'ਚ ਬਿਸ਼ਨ ਸਿੰਘ,
ਚਿਹਰੇ 'ਤੇ ਜਲਾਲ ਡਾਢਾ, ਮੁੱਖ ਨੂੰ ਨਿਹਾਰਦੀ।
ਫੜ ਕੇ ਮੋਢੇ ਤੋਂ ਉਸ, ਕਾਵਨ ਹਲੂਣਾ ਦਿੱਤਾ,
'ਕਰਿਓ ਰਹਿਮ ਜ਼ਰਾ', ਮੂੰਹੋਂ ਹੈ ਉਚਾਰਦੀ।
ਬਾਲ ਹੈ ਵਰੇਸ ਵਿੱਚ, ਹੋਇਆ ਗੁੰਮਰਾਹ ਜਾਪੇ,
ਛੱਡ ਦਿਓ ਬਾਲ ਤਾਈਂ, ਅਰਜ਼ ਗੁਜਾਰਦੀ।

ਕਰਕੇ ਇਸ਼ਾਰਾ ਝੱਟ, ਕਾਵਨ ਸਿਪਾਹੀ ਤਾਈਂ,
ਬਾਲਕ ਬਿਸ਼ਨ ਸਿੰਘ, ਪਾਸ ਜੀ ਬੁਲਾਇਆ ਹੈ।
'ਕਰੇਂ ਜੇ ਕਬੂਲ ਹੈ ਨਹੀਂ, ਰਾਮ ਸਿੰਘ ਗੁਰੂ ਮੇਰਾ,
ਬਖਸ਼ ਦੇਵਾਂ ਜਾਨ ਬੱਚਾ', ਬੋਲ ਕੇ ਸੁਣਾਇਆ ਹੈ।
ਸੁਣਿਆ ਬਿਸ਼ਨ ਸਿੰਘ, ਝਪਟਿਆ ਸ਼ੇਰ ਵਾਂਗੂੰ,
ਫੜ ਲਈ ਦਾੜ੍ਹੀ ਉਸ, ਸਮਾਂ ਨਾ ਗਵਾਇਆ ਹੈ।
ਚੀਕਦਾ ਕਾਵਨ ਦਾੜ੍ਹੀ, ਛੱਡਦਾ ਨਾ ਬਾਲ ਹੈ ਜੀ,
ਮਾਰੇ ਉੱਚੀ ਚਾਂਘਰਾਂ ਤੇ, ਰੌਲਾ ਉਸ ਪਾਇਆ ਹੈ॥

ਤੱਕ ਕੇ ਹਾਲਾਤ ਤਾਈਂ, ਆਏ ਨੇ ਸਿਪਾਹੀ ਝੱਟ,
ਕੀਤੀ ਬੜੀ ਕੋਸ਼ਿਸ਼ ਹੈ, ਦਾੜ੍ਹੀ ਨੂੰ ਛਡਾਉਣ ਦੀ।
ਛੱਡੀ ਨਹੀਂ ਦਾੜ੍ਹੀ ਜਦੋਂ, ਮਾਰ ਤਲਵਾਰ ਬਾਹੋਂ,
ਵੱਢੇ ਦੋਨੋਂ ਹੱਥ ਤੇ ਕਲਮ ਕੀਤੀ ਧੌਣ ਜੀ।
ਪਾ ਗਿਆ ਸ਼ਹੀਦੀ ਸੂਰਾ, ਮੋੜਿਆ ਨਾ ਮੁੱਖ ਗੁਰੋਂ,

ਪੜ੍ਹੋ ਤਵਾਰੀਖ ਪੰਨੇ, ਗਾਥਾ ਇਹ ਸੁਣਾਉਣ ਜੀ।
ਸਿਦਕੀ ਜਹਾਨ ਉੱਤੇ, ਜੰਮਦੀਆਂ ਜੋ ਨੇ ਮਾਵਾਂ,
ਝੁਕੇ ਸਿਰ ਉਨ੍ਹਾਂ ਅੱਗੇ, ਲੋਕ ਬਾਤਾਂ ਪਾਉਣ ਜੀ।

ਸੱਤਵਾਂ ਜਥਾ ਸੀ ਖੜ੍ਹਾ, ਤੋਪਾਂ ਅੱਗੇ ਆਣ ਜਦੋਂ,
ਖ਼ਤ ਫੌਰਸਿੱਥ ਵਾਲਾ, ਕਾਵਨ ਨੂੰ ਆਇਆ ਹੈ।
ਮੇਰੇ ਆਏ ਬਿਨਾਂ ਨਹੀਂ, ਆਖਣਾ ਕਿਸੇ ਨੂੰ ਕੁਝ,
ਫੌਰਸਿੱਥ ਕਾਵਨ ਨੂੰ, ਹੁਕਮ ਪੁੰਚਾਇਆ ਹੈ।
ਟਲ਼ਿਆ ਨਾ ਕਾਵਨ ਸੀ, ਕੀਤਾ ਹੈ ਇਸ਼ਾਰਾ ਉਸ,
ਤੋਪਚੀਆਂ ਝੱਟ ਤੋਪਾਂ, ਤਾਈਂ ਜੀ ਚਲਾਇਆ ਹੈ।
ਪੀ ਗਏ ਉਣੰਜਾ ਸਿੰਘ, ਜਾਮ ਨੇ ਸ਼ਹਾਦਤਾਂ ਦੇ,
ਬਿਸ਼ਨ ਪੰਜਾਹਵਾਂ ਜਿਸ, ਮੌਤ ਪਰਨਾਇਆ ਹੈ।

ਸੱਤ ਵਾਰੀ ਸੱਤ ਤੋਪਾਂ, ਚੱਲੀਆਂ ਸਿੰਘਾਂ ਦੇ ਸਿਰ,
ਦੇ ਗਏ ਉਣੰਜਾ ਸਿੰਘ, ਹੱਸ ਕੁਰਬਾਨੀਆਂ।
ਸਿਦਕ ਨਿਭਾਇਆ ਜਿਨ੍ਹਾਂ, ਸਿਜਦਾ ਜਹਾਨ ਕਰੇ,
ਕੀਤੀ ਹੈ ਮਿਸਾਲ ਕਾਇਮ, ਵਾਰ ਜ਼ਿੰਦਗਾਨੀਆਂ।
ਮੰਨੀ ਨਹੀਂ ਈਨ ਕਿਸੇ, ਨਾ ਹੀ ਝੁਲਾਇਆ ਸਿਰ,
ਅੱਗੇ ਹੈ ਰਿਆਸਤਾਂ ਨਾ, ਇੰਗਲਿਸਤਾਨੀਆਂ।
ਨਾਮਧਾਰੀ ਪੰਥ ਕੂਕਾ, ਬਾਬਾ ਰਾਮ ਸਿੰਘ (ਗੁਰੂ) ਜੀ ਦਾ,
ਦਿੱਤੀਆਂ ਅਜ਼ਾਦੀ ਲਈ, ਜਿਨ੍ਹਾਂ ਬਲੀਦਾਨੀਆਂ।

ਦੂਜੇ ਦਿਨ ਫੌਰਸਿੱਥ, ਕਰਿਆ ਦਿਖਾਵਾ ਆਣ,
ਕਾਗਜ਼ਾਂ 'ਤੇ ਪਾਈ ਉਸ, ਲੋਕੋ ਕਾਰਵਾਈ ਐ।
ਕਾਗਜ਼ੀ ਮੁਕੱਦਮਾ ਤੇ, ਕਾਗਜ਼ੀ ਗਵਾਹ ਸਾਰੇ,
ਕਾਗਜ਼ੀ ਦਿਖਾਵੇ ਵਾਲੀ, ਕੀਤੀ ਸੁਣਵਾਈ ਐ।
ਖ਼ੁਦ ਹੀ ਉਹ ਜੱਜ ਹੈ, ਖ਼ੁਦ ਹੀ ਵਕੀਲ ਲੋਕੋ,
ਖ਼ੁਦ ਹੀ ਗਵਾਹਾਂ ਵਾਲੀ, ਕੀਤੀ ਭਰਪਾਈ ਐ।

ਆਖਰ ਨੂੰ 'ਸੰਤ ਸਿੰਘਾ', ਢਲਦੀ ਦੁਪਹਿਰ ਉਸ,
ਸਜ਼ਾ ਬਾਕੀ ਸੂਰਿਆਂ ਨੂੰ, ਮੌਤ ਦੀ ਸੁਣਾਈ ਐ।

ਫਿਰ ਤੋਂ ਹੁਕਮ ਦਿੱਤਾ, ਬੀੜੀਆਂ ਨੇ ਤੋਪਾਂ ਫਿਰ,
ਫਿਰ ਤੋਂ ਸ਼ਹੀਦੀ ਲੋਕੋ, ਖੜ੍ਹੇ ਸਿੰਘ ਪਾਉਣ ਜੀ।
ਝੁਕਦੇ ਨਾ ਮੌਤ ਅੱਗੇ, ਲਾਉਂਦੇ ਜੈਕਾਰੇ ਖੜ੍ਹ,
ਕਿਸੇ ਨਾ ਝੁਕਾਈ ਅੱਗੇ, ਜ਼ਾਬਰਾਂ ਦੇ ਧੌਣ ਜੀ।
ਚੱਲਦਾ ਬਾਰੂਦ ਸਿਰਾਂ, ਫੁੱਟਣ ਗੁਬਾਰੇ ਵਾਂਗੂੰ,
ਛੱਡ ਪੰਛੀ ਡਾਲੀਆਂ ਨੂੰ, ਕੁਰਲਾਹਟ ਪਾਉਣ ਜੀ।
ਜ਼ਾਬਰਾਂ ਦੀ ਚੜ੍ਹ ਮੱਚੀ, ਸੱਤਾ ਦਾ ਹੰਕਾਰ ਸਿਰ,
ਕਿਸ 'ਚ ਹਿੰਮਤ ਪੁੱਛੇ, ਜ਼ਾਬਰਾਂ ਨੂੰ ਕੌਣ ਜੀ।

ਅੱਠ ਸਿੰਘ ਪੀ ਗਏ ਨੇ, ਜ਼ਾਮ ਜੀ ਸ਼ਹਾਦਤਾਂ ਦੇ,
ਅੱਠ ਸਿੰਘ ਸਾਹਵੇਂ ਖੜ੍ਹੇ, ਦੋਨੋਂ ਮਾਈਆਂ ਨਾਲ ਜੀ।
ਵਰਿਆਮ ਸਿੰਘ ਦਾ ਹੈ, ਕੱਦ ਛੋਟਾ ਸਾਰਿਆਂ ਤੋਂ,
ਭੱਜਿਆ ਖੇਤਾਂ ਦੇ ਵੱਲ, ਢੀਮਾਂ ਰਿਹਾ ਭਾਲ ਜੀ।
ਜੋੜ ਕੇ ਢੀਮਾਂ ਨੂੰ ਖੜ੍ਹ, ਗਿਆ ਸਾਹਵੇਂ ਜ਼ਾਬਰਾਂ ਦੇ,
ਬੋਲਦਾ ਹੈ ਨਾਲ ਪੂਰੇ, ਜੋਸ਼ ਤੇ ਜਲਾਲ ਜੀ।
ਕਰ ਲੈ ਤਮੰਨਾ ਪੂਰੀ, ਜ਼ਾਬਰ ਫਰੰਗੀਆਂ ਉਏ,
ਸਿਰ 'ਤੇ ਚਲਾ ਤੂੰ ਤੋਪਾਂ, ਖੜ੍ਹੇ ਗੁਰੂ ਲਾਲ ਜੀ।

ਤੋਪਾਂ ਦੇ ਧਮਾਕੇ ਨਾਲ, ਹਿੱਲ ਗਈ ਧਰਤ ਹੈ ਸੀ,
ਗੁਰਾਂ ਨੇ ਸਿਆੜ੍ਹ ਪਿੰਡ, ਸੁਣੀ ਹੈ ਆਵਾਜ਼ ਜੀ।
ਕਰਿਆ ਬਚਨ ਮੁੱਖੋਂ, ਪਈ ਜੋ ਆਵਾਜ਼ ਕੰਨੀਂ,
ਚੜ੍ਹੇ ਪਰਵਾਨ ਸੂਰੇ, ਰੱਖ ਗਏ ਨੇ ਲਾਜ ਜੀ।
ਇੱਕ ਦਿਨ ਐਸਾ ਆਊ, ਹੋਊ ਗੁਣਗਾਨ ਸਾਰੇ,
ਕਰ ਗਏ ਧਰਤ ਹਿੱਤ, ਸੂਰੇ ਜੋ ਨੇ ਕਾਜ ਜੀ।
ਆਉਂਦਾ ਕਿਸੇ ਦੇ ਹਿੱਸੇ, ਜੂਝਣਾ ਵਤਨ ਲਈ,

ਭਰਨੀ ਆਜ਼ਾਦੀ ਵਾਲੀ, ਲੋਕੋ ਪਰਵਾਜ਼ ਜੀ।

ਸੱਚ ਵਾਲਾ ਦੀਵਾ ਰਹੇ, ਰੋਸ਼ਨ ਜਹਾਨ ਸਦਾ,
ਰਹੇ ਦੁਨੀਆਂ 'ਚ ਸਦਾ, ਸੱਚ ਦਾ ਆਗਾਜ਼ ਜੀ।
ਜੂਝਦੇ ਹੱਕਾਂ ਦੇ ਲਈ, ਵਿਰਲੇ ਨੇ ਲੋਕ ਹੁੰਦੇ,
ਕਰਦਾ ਵਤਨ ਜਿਨ੍ਹਾਂ, ਉੱਤੇ ਲੋਕੋ ਨਾਜ਼ ਜੀ।
ਝੂਠ ਦਾ ਪਸਾਰਾ ਹੋਵੇ, ਹੁੰਦੀ ਪਰ ਜੜ੍ਹ ਨਹੀਂ,
ਆਖਰ ਬੁਲੰਦ ਹੋਵੇ, ਸੱਚ ਦੀ ਆਵਾਜ਼ ਜੀ।
'ਸੰਤ ਸਿੰਘਾ' ਧਰਤੀ 'ਤੇ, ਪੂਜਿਆ ਕਰਮ ਜਾਂਦੈ,
ਛੁਪਿਆ ਕਰਮ ਵਿੱਚ, ਜ਼ਿੰਦਗੀ ਦਾ ਰਾਜ਼ ਜੀ।

ਪਾ ਗਏ ਸ਼ਹਾਦਤਾਂ ਨੇ, ਸਿਦਕੀ ਗੁਰਾਂ ਦੇ ਸਿੰਘ,
ਭਰੇ ਇਤਿਹਾਸ ਇਸ, ਗੱਲ ਦੀ ਗਵਾਹੀ ਐ।
ਪੂਰਿਆ ਰਿਆਸਤਾਂ ਨੇ, ਪੱਖ ਸਰਕਾਰ ਦਾ ਸੀ,
ਕਹਿਣ ਦੀ ਨਾ ਗੱਲ ਸਾਫ਼, ਦਿਸਦੀ ਸਚਾਈ ਐ।
ਸ਼ੇਰ ਖਾਂ ਦਾ ਸ਼ਹਿਰ ਹੈ, ਕੋਟਲਾ ਮਲੇਰ ਲੋਕੋ,
ਦਾਸਤਾਂ ਜੋ ਖੋਲ੍ਹ, ਇਤਿਹਾਸ ਦੀ ਸੁਣਾਈ ਐ।
ਪੀ ਗਏ ਛਿਆਹਟ ਨੇ, ਜਾਮ ਜੀ ਸ਼ਹਾਦਤਾਂ ਦੇ,
ਵੱਟਿਆ ਨਾ ਪਾਸਾ ਕਿਸੇ, ਪਿੱਠ ਨਾ ਦਿਖਾਈ ਐ।

ਦੋਨੋਂ ਮਾਈਆਂ ਕੀਤੀਆਂ, ਹਵਾਲੇ ਪਟਿਆਲੇ ਉਨ੍ਹਾਂ,
ਵਫ਼ਾਦਾਰੀ ਮਹਾਰਾਜ, ਦੱਸਦਾਂ ਨਿਭਾਈ ਐ।
ਰਹੇ ਨੇ ਮਦਦਗਾਰ, ਸਦਾ ਜੋ ਫਰੰਗੀਆਂ ਦੇ,
ਸੰਨ ਸਤਵੰਜਾ ਭਰੇ, ਏਸ ਦੀ ਗਵਾਹੀ ਐ।
ਇਨ੍ਹਾਂ ਦਾ ਨਿਸ਼ਾਨਾ ਰਿਹਾ, ਸਦਾ ਰਾਜ ਸੱਤਾ ਸੁੱਖ,
ਕਰੇ ਇਤਿਹਾਸ ਏਸ, ਦੀ ਜੀ ਭਰਪਾਈ ਐ।
ਰਾਜੇ ਮਹਾਰਾਜੇ ਰਹੇ, ਪਿੱਠੂ ਅੰਗਰੇਜ਼ ਦੇ ਨੇ,
ਝੂਠ ਨਹੀਂ ਲੋਕੋ ਸੋਲ੍ਹਾਂ, ਆਨੇ ਇਹ ਸਚਾਈ ਐ।

ਨਾਜ਼ਿਮ ਨਿਆਜ਼ ਅਲੀ, ਪਾਇਆ ਇਨਾਮ ਹੈ ਜੀ,
ਵਫ਼ਾਦਾਰ ਬੰਦਾ ਲੋਕੋ, ਜੋ ਸੀ ਸਰਕਾਰ ਦਾ।
ਦਿੱਤੀਆਂ ਜਗੀਰਾਂ ਅਤੇ, ਨਗਦ ਇਨਾਮ ਰਾਸ਼ੀ,
ਜਿਸ ਵੀ ਨਿਭਾਇਆ, ਕਿਰਦਾਰ ਵਫ਼ਾਦਾਰ ਦਾ।
ਮੰਤਰੀ ਸਿਪਾਹੀ ਭਾਵੇਂ, ਕੋਈ ਸੀ ਰਸਾਲਦਾਰ,
ਸਾਰਿਆਂ ਇਨਾਮ ਪਾਇਆ, ਹੈ ਸੀ ਕਿਰਦਾਰ ਦਾ।
ਗਵਰਨਰ ਪੰਜਾਬ ਦੇ, ਸਿਫ਼ਤ ਕੀਤੀ ਕਾਵਨ ਦੀ,
ਥਾਪੜਾ ਫੌਰਸਿੱਥ ਦੇ, ਹਸਤੀ ਉਭਾਰ ਦਾ।

************************

## ਸਰਗ ਅਠਾਰ੍ਹਵਾਂ

### (ਦੋਹਿਰਾ)

ਠੱਕਾ ਚੱਲੇ ਜ਼ੋਰ ਦਾ, ਕੰਬਣੀ ਛਿੜੇ ਸਰੀਰ,
ਪਿੰਡ ਸਿਆੜ੍ਹੋਂ ਪਹੁੰਚ ਗਏ, ਭੈਣੀ ਗੁਰ ਤੇ ਵੀਰ।

ਪਹਿਲਾ ਪਹਿਰ ਸੀ ਰਾਤ ਦਾ, ਕਰੇ ਸੰਗਤ ਗੁਣਗਾਨ।
ਪੈਰ ਧਰੇ ਦਰਬਾਰ ਸਨ, ਖੜ੍ਹੇ ਸਿਪਾਹੀ ਆਣ।

ਨਾਲ ਅਦਬ ਦੇ ਆਖਿਆ, ਆਣ ਉਨ੍ਹਾਂ ਦਰਬਾਰ।
ਹਾਜ਼ਰ ਹੋਣ ਹਜ਼ੂਰ ਜੀ, ਹੁਕਮ ਦਿੱਤਾ ਸਰਕਾਰ।

ਅਫ਼ਸਰ ਵਲੀ ਸ਼ਾਹ ਕਿਹਾ, ਬੋਲ ਸਲੀਕੇ ਨਾਲ।
ਪਰ ਸਾਹਿਬ ਨੇ ਸਮਝਦੇ, ਖ਼ੂਬ ਫਰੰਗੀ ਚਾਲ।

ਹੋਏ ਝੱਟ ਤਿਆਰ ਨੇ, ਕਰੀ ਬੰਦਗੀ ਘਾਲ।
ਸਿਰ ’ਤੇ ਪਗੜੀ ਉੱਨ ਦੀ, ਬੁੱਕਲ ਮਾਰੀ ਸ਼ਾਲ।

### (ਕਬਿੱਤ)

ਮਿਲਿਆ ਸੁਨੇਹਾ ਜਦੋਂ, ਹੈ ਸੀ ਗੁਰਾਂ ਹਾਕਮਾਂ ਦਾ,
ਦਿੱਤਾ ਗੁਰਾਂ ਸੰਗਤ ਨੂੰ, ਹੈ ਸੀ ਧਰਵਾਸ ਜੀ।
ਜਾਵਾਂਗਾ ਮੈਂ ਜਲਦ ਹੀ, ਆਵਾਂਗਾ ਵਾਪਸ ਭੈਣੀ,
ਕੀਤੇ ਨੇ ਸੰਗਤ ਤਾਈਂ, ਉਨ੍ਹਾਂ ਨੇ ਬਿਲਾਸ ਜੀ।
ਬਾਬਾ ਜੱਸਾ ਸਿੰਘ ਅਤੇ, ਕਿਹਾ ਬੁੱਧ ਸਿੰਘ ਤਾਈਂ,
ਪੜ੍ਹੋ ਗੁਰਬਾਣੀ ਸਾਰੇ, ਆਉਣ ਕੰਮ ਰਾਸ ਜੀ।
ਹੁਕਮ ਇਲਾਹੀ ਇਹ, ਘੜੀ ਹੈ ਪਰਖ ਵਾਲ਼ੀ,
ਰੱਖਣਾ ਅਕਾਲ ਉੱਤੇ, ਤੁਸਾਂ ਵਿਸ਼ਵਾਸ ਜੀ।

ਦਿੱਤਾ ਧਰਵਾਸ ਲੋਕੋ, ਉਨ੍ਹਾਂ ਹੈ ਸੰਗਤ ਤਾਈਂ,
ਕਿਹਾ ਗੁਰਦਿੱਤ ਸਿੰਘ, ਗੱਡਾ ਹੈ ਲਿਆਉਣ ਨੂੰ।
ਉਸਦੇ ਹੁਕਮ ਬਿਨਾਂ, ਪੱਤਾ ਵੀ ਨਾ ਹਿੱਲਦਾ ਹੈ,
ਆਖਿਆ ਸੰਗਤ ਤਾਈਂ, ਹਰਿ ਜਸ ਗਾਉਣ ਨੂੰ।
ਹੁਕਮ ਇਲਾਹੀ ਮੰਨ, ਰਹਿਣਾ ਰਜ਼ਾ ਦੇ ਵਿੱਚ,
ਮੰਨੇ ਜੋ ਹੁਕਮ ਲੋੜ, ਹੈ ਨਾ ਸਮਝਾਉਣ ਨੂੰ।
'ਸੰਤ ਸਿੰਘਾ' ਖੇਡਾਂ ਸਭ, ਉਸ ਨੇ ਅਕਾਲ ਦੀਆਂ,
ਬਾਕੀ ਸਭੇ ਗੱਲਾਂ ਹਨ, ਕਹਿਣ ਕਹਾਉਣ ਨੂੰ।

ਭਾਈ ਗੁਰਦਿੱਤ ਸਿੰਘ, ਜੋੜ ਕੇ ਲਿਆਂਦਾ ਗੱਡਾ,
ਹੋ ਗਏ ਨੇ ਗੁਰੂ ਉਸ, ਉੱਤੇ ਅਸਵਾਰ ਜੀ।
ਕਾ.ਲੀ  ਕੰਬਲੀ ਦੀ ਉਨ੍ਹਾਂ, ਮਾਰ ਲਈ ਬੁੱਕਲ ਹੈ,
ਸਿਰ 'ਤੇ ਸਜਾਈ ਉੱਨ, ਦੀ ਹੈ ਦਸਤਾਰ ਜੀ।
ਨਾਨੂੰ ਤੇ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ,
ਬੈਠ ਗਏ ਗੱਡੇ 'ਤੇ ਆਣ, ਹੋ ਨੇ ਤਿਆਰ ਜੀ।
ਹੋਏ ਵਲੀ ਸ਼ਾਹ ਤੇ ਸਪਾਹੀ ਉਨ੍ਹਾਂ ਦੋਹੀਂ ਪਾਸੀਂ,
ਕੁਝ ਨੇ ਪੈਦਲ ਕੁਝ, ਘੋੜ ਨੇ ਸਵਾਰ ਜੀ।

ਸੰਗਤ ਤੁਰੀ ਹੈ ਨਾਲ, ਹੋਈ ਹਾਲੋਂ ਹੈ ਬੇਹਾਲ,
ਰੋਂਦੇ ਕੁਰਲਾਉਂਦੇ ਕਈ, ਮਸਤਾਨੇ ਬਾਲ ਜੀ।
ਰੁਕ ਕੇ ਦਿਲਾਸਾ ਦਿੱਤਾ, ਫੇਰ ਹੈ ਸੰਗਤ ਤਾਈਂ,
ਰੱਖਣਾ ਬੁਲੰਦ ਜੇਰਾ, ਨਾਮ ਵਾਲੀ ਘਾਲ ਜੀ।
ਦੇਗ ਕਰ ਸੁਭਾ ਤੁਸਾਂ, ਕਰ ਅਰਦਾਸ ਭਾਈ,
ਵੰਡਣੀ ਸੰਗਤ ਵਿੱਚ, ਸਿਮਰ ਅਕਾਲ ਜੀ।
ਜਾਓ ਸਭੇ ਘਰਾਂ ਤਾਈਂ, ਜਪੋ ਸਤਿਨਾਮ ਭਾਈ,
ਕਰੋ ਗੁਰੂ ਧਿਆਨ ਜੋ, ਹੈ ਕਰਦਾ ਸੰਭਾਲ ਜੀ।

ਅੱਧੀ ਰਾਤ ਪਹੁੰਚੇ ਨੇ, ਲੁਧਿਆਣੇ ਗੁਰੂ ਜਦੋਂ,

ਭੇਜਿਆ ਵਾਪਸ ਗੱਡਾ, ਮੁੱਖ 'ਤੇ ਜਲਾਲ ਹੈ।
ਹੋਏ ਨੇ ਕਮਿਸ਼ਨਰ, ਅੱਗੇ ਜਾ ਕੇ ਪੇਸ਼ ਖ਼ੁਦ,
ਝਲਕਦੀ ਲਾਲੀ ਮੁੱਖ, ਚਿਹਰਾ ਸੂਹਾ ਲਾਲ ਹੈ।
ਦੋਸ਼ ਹੈ ਕਮਿਸ਼ਨਰ, ਲਾਇਆ ਜਾਣਕਾਰੀ ਦਾ,
ਦਿੱਤੀ ਇਤਲਾਹ ਨਹੀਂ, ਕਰਿਆ ਸਵਾਲ ਹੈ।
ਤਿੰਨੇ ਸਾਕੇ ਹੋਏ ਨਾਲ, ਰਜਾਮੰਦੀ ਆਪਦੀ ਨੇ,
ਝੂਠ ਨੂੰ ਬਣਾਇਆ ਉਨ੍ਹਾਂ, ਆਪਣੀ ਜੀ ਢਾਲ਼ ਹੈ।

ਸੰਤ ਸੰਤੋਖ ਸਿੰਘ ਜੀ, ਲਿਖਦੇ ਲਿਖਤ ਵਿੱਚ,
ਖ਼ਤ ਉਨ੍ਹਾਂ ਰਾਜਿਆਂ ਦੇ, ਖੋਲ੍ਹ ਕੇ ਦਿਖਾਏ ਨੇ।
ਲਿਖੇ ਹੋ ਅਕਾਲ ਬੁੰਗੇ, ਵਾਲਿਆਂ ਅੰਮ੍ਰਿਤਸਰੋਂ,
ਅਨੰਦਪੁਰ ਸਾਹਿਬ, ਤੇ ਮੁਕਤਸਰੋਂ ਆਏ ਨੇ।
ਡੀ. ਸੀ. ਕਮਿਸ਼ਨਰਾਂ ਨੇ, ਲਿਖੇ ਸਰਕਾਰ ਤਾਈਂ,
ਸਾਹਵੇਂ ਗੁਰਾਂ ਦੇ ਉਨ੍ਹਾਂ, ਮੇਜ 'ਤੇ ਟਿਕਾਏ ਨੇ।
ਲਾਗੀਆਂ ਤੇ ਪੰਡਤਾਂ ਦੇ, ਰੱਖੇ ਖ਼ਤ ਸਾਹਮਣੇ,
ਦੋਸ਼ ਜੀ ਬਗ਼ਾਵਤ ਦੇ, ਜਿਨ੍ਹਾਂ ਵਿੱਚ ਲਾਏ ਨੇ।

ਸੈਕਸ਼ਨ ਅਠਾਰਾਂ ਸੌ, ਅਠਾਰਾਂ ਲਗਾ ਉਨ੍ਹਾਂ,
ਸਣੇ ਲੱਖਾ ਸਿੰਘ ਕਰੇ, ਸਭੇ ਗ੍ਰਿਫਤਾਰ ਜੀ।
ਬੰਗਾਲ ਰੈਗੂਲੇਸ਼ਨ, ਬਾਗੀਆਂ ਦੇ ਲਈ ਖਾਸ,
ਜੀਹ 'ਚ ਸਰਕਾਰ ਕੋਲ, ਸਭੇ ਅਧਿਕਾਰ ਜੀ।
ਹੈ ਨਹੀਂ ਦਲੀਲ ਕੋਈ, ਜਿਸ 'ਚ ਅਪੀਲ ਕੋਈ,
ਦਖਲ ਅਦਾਲਤੀ ਨਾ, ਕੋਈ ਅਖਤਿਆਰ ਜੀ।
ਚਾਰ ਵਜੇ ਵਾਲ਼ੀ ਗੱਡੀ, ਭੇਜੇ ਨੇ ਅਲਾਹਾਬਾਦ,
ਡੋਗਰਾ ਗਾਰਦ ਲਾ ਕੇ, ਹੱਥੀਂ ਹਥਿਆਰ ਜੀ।

ਯੂਰਪੀ ਕਮਾਂਡਰ ਦੀ, ਦੇਖ ਰੇਖ ਵਿੱਚ ਉਨ੍ਹਾਂ,
ਡੋਗਰੇ ਸਿਪਾਹੀ ਲਾਏ, ਬਾਰਾਂ ਨਾਲ ਖਾਸ ਜੀ।

ਹੱਥੀਂ ਹਥਿਆਰ ਜਿਨ੍ਹਾਂ, ਕਰਕੇ ਸੁਚੇਤ ਡਾਢੇ,
ਅੱਗੇ ਪਿੱਛੇ ਡੱਬੇ ਵਿੱਚ, ਤਾਇਨਾਤ ਪਾਸ ਜੀ।
ਘੇਰੇ ਨੇ ਕਮਾਂਡਰਾਂ ਨੇ, ਗੁਰੂ ਅਤੇ ਸੂਬੇ ਚਾਰੇ,
ਚਿਹਰੇ ਜਲਾਲ ਸਿੰਘਾਂ, ਵੱਖ ਨੇ ਲਿਬਾਸ ਜੀ।
ਦੇਖਦਾ ਕਮਾਂਡਰ ਸੀ, ਬੜੀ ਹੀ ਹੈਰਾਨੀ ਨਾਲ,
ਮੱਥੇ ਨਾ ਸ਼ਿਕਨ ਕਿਸੇ, ਨਾਹੀਂ ਸੀ ਉਦਾਸ ਜੀ।

**(ਦੋਹਿਰਾ)**

ਚੜ੍ਹਦੇ ਸੂਰਜ ਘੇਰਿਆ, ਫਿਰ ਭੈਣੀ ਦਰਬਾਰ।
ਸੂਬੇ ਬਿਨਾਂ ਵਰੰਟ ਦੇ, ਕੀਤੇ ਨੌ ਗ੍ਰਿਫਤਾਰ।

**(ਕਬਿੱਤ)**

ਦਿਨ ਚੜ੍ਹਦੇ ਦੇ ਨਾਲ, ਕਰਨਲ ਵਲੀ ਖ਼ਾਨ,
ਫਿਰ ਆ ਕੇ ਲੋਕੋ ਲਿਆ, ਭੈਣੀ ਤਾਈਂ ਘੇਰ ਸੀ।
ਬਿਨਾਂ ਸੀ ਵਰੰਟ ਕੀਤਾ, ਸੂਬਿਆਂ ਨੂੰ ਗ੍ਰਿਫਤਾਰ,
ਪਿਆ ਘਮਸਾਨ ਡਾਢਾ, ਅਜੇ ਮੂੰਹ ਹਨੇਰ ਸੀ।
ਅਠਾਰਾਂ ਸੌ ਬਹੱਤਰ, ਸੰਨ ਤਵਾਰੀਖ ਦੱਸੇ,
ਮਹੀਨਾ ਜਨਵਰੀ ਦਾ, ਚੜ੍ਹਦੀ ਸਵੇਰ ਸੀ।
ਬਾਈ ਜਨਵਰੀ ਨੂੰ, ਭੇਜੇ ਸੀ ਅਲਾਹਾਬਾਦ,
ਕੀਤੇ ਸੀ ਵਰੰਟ ਜਾਰੀ, ਲਾਈ ਨਹੀਂ ਦੇਰ ਸੀ।

ਮਹਾਰਾਜ ਪਟਿਆਲੇ, ਫੜ੍ਹਕੇ ਮੰਗਲ ਸਿੰਘ,
ਕੱਢੀ ਹੈ ਸੀ ਕਿੜ ਫੜ, ਦਿੱਤਾ ਸਰਕਾਰ ਨੂੰ।
ਨਾਲ ਹੈ ਅਲਾਹਾਬਾਦ, ਬੰਦ ਕੀਤਾ ਸੂਬਿਆਂ ਦੇ,
ਕੀਤੇ ਨੇ ਵਰੰਟ ਜਾਰੀ, ਆਖਰ ਜੀ ਕਾਰ ਨੂੰ।
ਏਸ ਤਰ੍ਹਾਂ ਜੇਲ੍ਹ ਵਿੱਚ, ਕੀਤੇ ਨੇ ਨਜ਼ਰਬੰਦ,
ਖ਼ਬਰ ਨਾ ਕਿਸੇ ਤਾਈਂ, ਕੋਈ ਪਰਵਾਰ ਨੂੰ।

ਜ਼ਾਬਰ ਹਕੂਮਤ ਨੇ, ਕੀਤੀ ਕਰੜਾਈ ਹੈ ਸੀ,
ਮਿਲਣ ਪਾਬੰਦੀ ਹੈ ਸੀ, ਲੋਕੋ ਨਰ ਨਾਰ ਨੂੰ।

**(ਬੈਂਤ)**

ਪੈਣ ਬਰਕਤਾਂ ਉਨ੍ਹਾਂ ਦੇ ਯਾਰ ਪੱਲੇ,
ਕਰਦੇ ਧਰਮ ਦੀ ਜੋ ਨੇ ਕਾਰ ਲੋਕੋ।
ਸਦੀਆਂ ਤੀਕਰ ਹੈ ਉਨ੍ਹਾਂ ਦਾ ਨਾਮ ਚੱਲਦਾ,
ਲੋਕੀਂ ਦੇਂਦੇ ਨੇ ਮਨੋਂ ਸਤਿਕਾਰ ਲੋਕੋ।
ਮਿੱਟੀ ਵਤਨ ਦੀ ਲਈ ਜੋ ਕਰਮ ਕਰ ਗਏ,
ਲੋਕੀ ਕਰਦੇ ਨੇ ਉਨ੍ਹਾਂ ਨੂੰ ਪਿਆਰ ਲੋਕੋ।
ਭਗਤ ਸੂਰਮੇ ਦਾਨੀ ਨੇ ਸਦਾ ਜਿਉਂਦੇ,
ਕਰਦਾ ਜੱਗ ਹੈ ਇਹ ਸਵੀਕਾਰ ਲੋਕੋ।
ਪੈਣ ਲਾਹਨਤਾਂ ਉਨ੍ਹਾਂ ਜੋ ਝੂਠ ਬੋਲਣ,
ਲੈਂਦਾ ਉਨ੍ਹਾਂ ਦੀ ਕੋਈ ਨਾ ਸਾਰ ਲੋਕੋ।
ਜਿੰਦ ਲਾਉਣ ਜੋ ਵਤਨ ਦੇ ਲੋਕ ਲੇਖੇ,
ਪੂਜਾ ਉਨ੍ਹਾਂ ਦੀ ਕਰੇ ਸੰਸਾਰ ਲੋਕੋ।
'ਸੰਤ ਸਿੰਘਾ' ਇਹ ਧਰਤ ਹੈ ਕਰਮ ਭੂਮੀ,
ਚੰਗੇ ਕਰਮ ਨਾ ਦਿਓ ਵਿਸਾਰ ਲੋਕੋ।
ਜਿਹੜਾ ਆਇਆ ਹੈ ਏਸ ਸੰਸਾਰ ਉੱਤੇ,
ਆਖਰ ਖਾਣੀ ਉਸ ਮੌਤ ਤੋਂ ਹਾਰ ਲੋਕੋ।

ਕਾਲ ਜਿਹਾ ਭੈਅ ਆਵੇ ਸਰਕਾਰ ਤਾਈਂ,
ਤਾਹੀਂਓਂ ਸਮਾਂ ਨਾ ਉਨ੍ਹਾਂ ਵਿਸਾਰਿਆ ਸੀ।
ਦਿਨ ਚੜ੍ਹਨ ਤੋਂ ਪਹਿਲਾਂ ਕਾਰਾਵਾਸ ਦਿੱਤਾ,
ਹੈ ਜਦ ਝਾਤ ਹਾਲਾਤ 'ਤੇ ਮਾਰਿਆ ਸੀ।
ਉੱਠ ਖੜ੍ਹੇ ਨਾ ਪੂਰਾ ਪੰਜਾਬ ਕਿਧਰੇ,
ਸਮਾਂ ਉਨ੍ਹਾਂ ਨੇ ਝੱਟ ਵਿਚਾਰਿਆ ਸੀ।
ਕੈਦ ਕੀਤੇ ਫਰੰਗੀ ਸਨ ਵੀਰ ਯੋਧੇ,

ਜਿਨ੍ਹਾਂ ਸਾਹਮਣੇ ਖੜ੍ਹ ਲਲਕਾਰਿਆ ਸੀ।
ਪਾ ਗਏ ਸ਼ਹਾਦਤਾਂ ਵਤਨ ਖਾਤਰ,
ਆਪਾ ਵਤਨ 'ਤੇ ਉਨ੍ਹਾਂ ਨੇ ਵਾਰਿਆ ਸੀ।
ਕਾਲ ਜਿਹਾ ਭੈਅ ਆਇਆ ਸਰਕਾਰ ਤਾਈਂ,
ਸਾਹਵੇਂ ਜਦੋਂ ਹਾਲਾਤ ਨਿਹਾਰਿਆ ਸੀ।

ਪਰਦਾ ਜਬਰ 'ਤੇ ਜ਼ਾਬਰਾਂ ਪਾਉਣ ਖਾਤਰ,
ਕਾਰਵਾਈ ਮਲੌਦ ਦਿਖਾਇਆ ਸੀ।
ਲਿਖ ਕੇ ਭੇਜੀ ਰਿਪੋਰਟ ਸਰਕਾਰ ਨੂੰ ਜੋ,
ਜ਼ਿਕਰ ਕੋਟਲੇ ਦਾ ਨਾ ਉਨ੍ਹਾਂ ਪਾਇਆ ਸੀ।
ਚਾਰ ਕੂਕੇ ਮਲੌਦ ਵਿੱਚ ਲਿਖ ਜ਼ਖ਼ਮੀ,
ਬਾਕੀ ਕੀਤਾ ਉਨ੍ਹਾਂ ਜਬਰ ਛੁਪਾਇਆ ਸੀ।
ਲਿਖਿਆ ਕੀਤਾ ਲੁਧਿਆਣੇ ਬੰਦ ਜ਼ਖ਼ਮੀਆਂ ਨੂੰ,
ਮੁਕੱਦਮਾ ਉਨ੍ਹਾਂ 'ਤੇ ਲਿਖਣ ਚਲਾਇਆ ਸੀ।
ਚਾਰਾਂ ਵਿੱਚੋਂ ਦੋ ਨੂੰ ਮੌਤ ਦੀ ਸਜ਼ਾ ਦਿੱਤੀ,
ਕਾਲੇ ਪਾਣੀ ਦੋ ਹੁਕਮ ਸੁਣਾਇਆ ਸੀ।
ਦੋਨਾਂ ਅਫ਼ਸਰਾਂ ਕੋਟਲੇ ਜਬਰ ਤਾਈਂ,
ਇਉਂ ਕਾਗਜ਼ਾਂ ਵਿੱਚ ਲੁਕਾਇਆ ਸੀ।
ਗਵਰਨਰ ਪੰਜਾਬ ਸੀ ਕਾਵਨ ਦੀ ਸਿਫ਼ਤ ਕੀਤੀ,
ਪਿੱਠ ਫੌਰਸਿੱਥ ਦੀ ਓਸ ਥਪਾਇਆ ਸੀ।
ਕਤਲ ਛੁਪੇ ਨਾ ਹੋ ਜਾਏ ਜੱਗ ਜ਼ਾਹਿਰ,
ਲੋਕੋ ਸਮਾਂ ਨਜ਼ਦੀਕ ਉਹ ਆਇਆ ਸੀ।
ਪਈ ਗੂੰਜ ਅਸੰਬਲੀ ਬ੍ਰਿਟਿਸ਼ ਅੰਦਰ,
'ਹੈਰੀਟੇਜ ਬਰਕੇ' ਮਸਲਾ ਜਦੋਂ ਉਠਾਇਆ ਸੀ।

ਹੋਇਆ ਘਾਣ ਮਨੁੱਖਤਾ ਦਾ ਕੋਟਲੇ ਜੋ,
ਗੂੰਜ ਪਈ ਸਮੁੰਦਰੋਂ ਪਾਰ ਲੋਕੋ।
ਪਾਰਲੀਮੈਂਟ ਬ੍ਰਿਟਿਸ਼ ਵਿੱਚ ਪਿਆ ਰੌਲਾ,

ਮਾਰੇ ਕੂਕੇ ਕਿੰਜ ਕਿਸ ਅਧਿਕਾਰ ਲੋਕੋ।
ਕਿਉਂ ਨਾ ਕੀਤੀ ਅਦਾਲਤੀ ਕਾਰਵਾਈ,
ਐਸੇ ਸਨ ਕੀ ਸਮੇਂ ਆਸਾਰ ਲੋਕੋ।
ਕਾਵਨ ਤਾਈਂ ਅਧਿਕਾਰ ਇਹ ਕਿਸ ਦਿੱਤਾ,
ਜ਼ਿਕਰ ਹੈ ਨਾ ਜਿਸ ਦਾ ਸਾਰ ਲੋਕੋ।
ਆਖਰ ਡਫ਼ ਨੂੰ ਪਿਆ ਜਵਾਬ ਦੇਣਾ,
ਕਾਵਨ ਕਰੀ ਕਾਨੂੰਨੀ ਨਾ ਕਾਰ ਲੋਕੋ।
ਬਿਨਾਂ ਓਸ ਅਦਾਲਤ ਤੋਂ ਮੌਤ ਦਿੱਤੀ,
ਕੀਤਾ ਡਫ਼ ਨੇ ਸੀ ਸਵੀਕਾਰ ਲੋਕੋ,
ਉੱਨੀ ਫਰਵਰੀ ਅਠਾਰਾਂ ਸੌ ਬਹੱਤਰ,
ਲਿਖਿਆ ਡਫ਼ ਹੋ ਸ਼ਰਮਸਾਰ ਲੋਕੋ।
ਵਾਇਸ ਰਾਏ ਹਿੰਦ ਕਰੀ ਜਵਾਬ ਤਲਬੀ,
ਗਵਰਨਰ ਪੰਜਾਬ ਦਏ ਵਹਿਸ਼ੀ ਕਰਾਰ ਲੋਕੋ।
ਕਾਵਨ ਕੋਲ ਨਾ ਸੀ ਅਧਿਕਾਰ ਕੋਈ,
ਦੇਂਦਾ ਮੌਤ ਜੋ ਘਾਟ ਉਤਾਰ ਲੋਕੋ।
ਵੀਹ ਮਾਰਚ ਨੂੰ ਨੌਕਰੀਓਂ ਕੱਢ ਕਾਵਨ,
ਫੌਰਸਿੱਥ ਬਦਲਿਆ ਅਵਧ ਸਰਕਾਰ ਲੋਕੋ।
ਪਰ ਹੋਰ ਨਾ ਪੱਖ ਵਿਚਾਰਿਆ ਸੀ,
ਡਰੀ ਐਨੀ ਸੀ ਗੁਰੋਂ ਸਰਕਾਰ ਲੋਕੋ।
ਜਬਰ ਪਹਿਲਾਂ ਤੋਂ ਹੋਰ ਵੀ ਵਧ ਗਿਆ,
ਲਟਕਦੀ ਸਿਰਾਂ ਤੇ ਸਦਾ ਤਲਵਾਰ ਲੋਕੋ।

### (ਦੋਹਿਰਾ)

ਚੜ੍ਹਦੇ ਸੂਰਜ ਘੇਰਿਆ, ਆ ਭੈਣੀ ਦਰਬਾਰ।
ਸੂਬੇ ਬਿਨਾਂ ਵਰੰਟ ਤੋਂ, ਕੀਤੇ ਨੌਂ ਗ੍ਰਿਫਤਾਰ।

### (ਕਬਿੱਤ)

ਕਰਨਲ ਬੇਲੀ ਖ਼ਾਨ, ਘੇਰ ਲਿਆ ਪਿੰਡ ਜਾ ਕੇ,

ਕਰਨ ਦੇ ਲਈ ਉਨ੍ਹਾਂ, ਸੂਬੇ ਗ੍ਰਿਫਤਾਰ ਜੀ।
ਗਾਰਦ ਗੱਡੀ ਦੇ ਵਿੱਚ, ਪਹੁੰਚੀ ਦਿਨ ਚੜ੍ਹਦੇ,
ਹੱਥਾਂ ਵਿੱਚ ਰਫ਼ਲਾਂ ਲੈ, ਮਾਰੂ ਹਥਿਆਰ ਜੀ।
ਕਾਹਨ ਸਿੰਘ, ਬ੍ਰਹਮਾ, ਹੁਕਮਾ, ਪਹਾੜਾ ਸਿੰਘ,
ਗੋਪਾਲ, ਸੁਜਾਨ ਸਿੰਘ, ਫੜੇ ਸਰਕਾਰ ਜੀ।
ਗੋਪਾਲ, ਸੁਜਾਨ ਸਿੰਘ, ਛੱਡ ਬਾਕੀ ਸਾਰੇ ਉਨ੍ਹਾਂ,
ਭੇਜੇ ਨੇ ਅਲਾਹਾਬਾਦ, ਲਾ ਫੋਰਸ ਦੀ ਧਾੜ ਜੀ।

ਗੋਰਖਾ ਗਾਰਦ ਦੀ ਸੀ, ਲਾਈ ਨਿਗਰਾਨੀ ਉੱਤੇ,
ਡੋਲੇ ਨਾ ਸੀ ਸਿੰਘ ਜੇਰਾ, ਵਾਂਗਰਾਂ ਪਹਾੜ ਜੀ।
ਇਸ ਪਿੱਛੋਂ ਰੂੜ ਸਿੰਘ, ਮਾਨ ਤੇ ਮਲੂਕ ਸਿੰਘ,
ਫੜ੍ਹ ਕੇ ਅਲਾਹਾਬਾਦ, ਭੇਜੇ ਨੇ ਪਿਛਾੜ ਜੀ।
ਕਿੜ ਕੱਢੀ ਮਹਾਰਾਜ, ਨਾਲ ਸੀ ਮੰਗਲ ਸਿੰਘ,
ਬਿਸ਼ਨ ਪੁਰੇ ਦਾ ਲੋਕੋ, ਜੋ ਸੀ ਜ਼ੀਮੀਂਦਾਰ ਜੀ।
ਭੇਜਿਆ ਅਲਾਹਾਬਾਦ, ਲੈ ਕੇ ਹਿਰਾਸਤ 'ਚ,
ਲਾ ਕੇ ਸੰਗੀਨਾ ਪਹਿਰਾ, ਲੋਕੋ ਸਰਦਾਰ ਜੀ।

ਜੇਲ੍ਹ ਦੀ ਦੀਵਾਰ ਟੁੱਟੀ, ਖਤਰੇ ਦਾ ਪੱਜ ਲਾ ਕੇ,
ਕੀਤੇ ਨੇ ਨਜ਼ਰਬੰਦ, ਕਿਲੇ 'ਚ ਲਜਾਇ ਕੇ।
ਹੁਕਮ ਫਰੰਗੀ ਦਾ ਸੀ, ਸਖ਼ਤ ਸਿਰਾਂ 'ਤੇ ਪਹਿਰਾ,
ਲਾਇਆ ਸਿੰਘਾਂ ਤਾਈਂ, ਵਿੱਚ ਕਿਲੇ ਦੇ ਬਹਾਇ ਕੇ।
ਉੱਧਰ ਪੰਜਾਬ ਵਿੱਚ, ਕਸਿਆ ਸਿਕੰਜਾ ਪੂਰਾ,
ਦੱਸ ਦਿਆਂ ਸੱਚ ਵਿੱਚ, ਪਰ੍ਹਾ ਸਮਝਾਇ ਕੇ।
ਸਮਝ ਨਾ ਆਵੇ ਕਿਸੇ, ਬਦਲੇ ਸਮੇਂ ਨੇ ਰੰਗ,
ਜੀਹਨੂੰ ਚਾਹੁੰਦੇ ਚੁੱਕ, ਲੈਂਦੇ ਪਿੰਡੋਂ ਜਾਇ ਕੇ।

ਭੈਣੀ ਦਰਬਾਰ ਦੀ ਸੀ, ਲਈ ਜਾ ਤਲਾਸ਼ੀ ਉਨ੍ਹਾਂ,
ਫੋਲਿਆ ਸੀ ਕੋਨਾ ਕੋਨਾ, ਚੱਪਾ ਚੱਪਾ ਗਾਹੀ ਹੈ।

ਸਫ਼ਾਜੰਗ ਬਰਛੇ ਤੇ, ਕਿਰਚ ਕਿਰਪਾਨਾਂ ਆਦਿ,
ਲਿਆ ਸਭ ਕਬਜ਼ੇ 'ਚ ਮਿਲਿਆ ਜੋ ਰਾਈ ਹੈ।
ਪੂਰੇ ਜੀ ਪੰਜਾਬ ਵਿੱਚ, ਮਿਲਣੇ ਪਾਬੰਦੀ ਲਾਈ,
ਪੰਜੋਂ ਵੱਧ 'ਕੱਠ ਉੱਤੇ, ਕੀਤੀ ਜੀ ਮਨਾਹੀ ਹੈ।
ਭੈਣੀ ਪਿੰਡ ਤਾਈਂ ਉਨ੍ਹਾਂ, ਸੀਲ ਕੀਤਾ ਚੌਹੀਂ ਪਾਸੀਂ,
ਮੁੱਖ ਦਰਵਾਜ਼ੇ ਉੱਤੇ, ਫੋਰਸ ਬਹਾਈ ਹੈ।

**(ਬੈਂਤ)**

ਕਰਨਲ ਬੇਲੀ, ਡੀ. ਆਈ. ਜੀ. ਪੁਲਿਸ ਫੋਰਸ,
ਲਿਖਿਆ ਅਫ਼ਸਰਾਂ ਤਾਈਂ ਸਮਝਾਉਣ ਖਾਤਰ।
ਨਾਮਧਾਰੀ ਦਰਬਾਰ ਇਹ ਜਥੇਬੰਦੀ,
ਤੱਤਪਰ ਹੈ ਸੱਤਾ ਇਹ ਪਾਉਣ ਖਾਤਰ।
ਰੱਖਣੀ ਨਜ਼ਰ ਜ਼ਰੂਰੀ ਮਨਸੂਬਿਆਂ 'ਤੇ,
ਮੁਸ਼ਕਲ ਹੋ ਨਾ ਜਾਏ ਦਬਾਉਣ ਖਾਤਰ।
ਦਿਓ ਮਿਹਨਤਾਨਾ ਜੋ ਵੀ ਖ਼ਬਰ ਦੇਂਦਾ,
ਮਰਜ਼ ਕਰੋ ਵਿੱਚ ਭੇਤ ਜੀ ਪਾਉਣ ਖਾਤਰ।
ਜੁਲਾਈ ਅਠਾਰਾਂ ਸੌ ਇਕਹੱਤਰ ਫੁਰਮਾਨ ਹੈ ਇਹ,
ਦੱਸ ਦਿਆਂ ਮੈਂ ਯਾਦ ਕਰਾਉਣ ਖਾਤਰ।
ਸਿੱਖ ਗੁਰਾਂ ਦੇ ਲਿਖੇ ਉਸ ਹੁਕਮ ਕਾਇਲ,
ਕਰਨ ਘਾਲਣਾ ਬਚਨ ਪੁਗਾਉਣ ਖਾਤਰ।
ਬੀਰ ਸਿੰਘ ਮਹਾਰਾਜ ਸਿੰਘ ਵਾਂਗਰਾਂ ਨੇ,
ਖੜ੍ਹਦੇ ਸਦਾ ਸ਼ਹਾਦਤ ਪਾਉਣ ਖਾਤਰ।
ਕੀਤਾ ਓਸ ਸੁਚੇਤ ਸੀ ਅਫ਼ਸਰਾਂ ਨੂੰ,
ਭਾਂਬੜ ਬਣਨ ਤੋਂ ਪਹਿਲਾਂ ਦਬਾਉਣ ਖਾਤਰ।

ਪਾ ਕੇ ਆਈ. ਜੀ. ਖ਼ਤ ਲਾਹੌਰ ਤੋਂ ਇਹ,
ਗੁਪਤ ਸੂਹੀਆਂ ਦਾ ਸੀ ਇੰਤਜ਼ਾਮ ਕੀਤਾ।
ਭੇਤ ਮਿਲੇ ਜੋ ਭੈਣੀ ਦਰਬਾਰ ਵਿੱਚੋਂ,

ਅੰਦਰ ਖਾਤੇ ਇਹ ਰੱਖ ਨਾ ਆਮ ਕੀਤਾ।
ਨਾਮਧਾਰੀ ਜੋ ਲੋਕ ਪਰਮੁੱਖ ਹੈ ਸਨ,
ਗੁਪਤ ਸੂਚਨਾ ਕੰਮ ਤਮਾਮ ਕੀਤਾ।
ਸੂਚੀ ਕਰ ਤਿਆਗ ਸੀ ਆਗੂਆਂ ਦੀ,
ਕਲਮਬੰਦ ਸੀ ਉਨ੍ਹਾਂ ਦੇ ਨਾਮ ਕੀਤਾ।
ਖੁਫ਼ੀਆ ਤੰਤਰ ਦਰਬਾਰ ਵਿੱਚ ਮਰਜ਼ ਕਰਕੇ,
ਉਨ੍ਹਾਂ ਹਿੱਤ ਸਰਕਾਰ ਦੇ ਕਾਮ ਕੀਤਾ।
ਖ਼ਬਰ ਦੇਣ ਜੋ ਸਾਰੀ ਸਰਕਾਰ ਤਾਈਂ,
ਐਸਾ ਅਫ਼ਸਰ ਫਰੰਗੀਆਂ ਇੰਤਜ਼ਾਮ ਕੀਤਾ।

ਖੁਫ਼ੀਆ ਤੰਤਰ ਨੇ ਕੰਮ ਕਰ ਸ਼ੁਰੂ ਆਪਣਾ,
ਰਜਮੈਂਟ ਕਸ਼ਮੀਰ ਤੁੜਾਈ ਹੈ ਸੀ।
ਮੰਨਦੇ ਲੋਕ ਜੋ ਸਨ ਦਰਬਾਰ ਭੈਣੀ,
ਨਜ਼ਰ ਉਨ੍ਹਾਂ ’ਤੇ ਪੂਰੀ ਟਿਕਾਈ ਹੈ ਸੀ।
ਕਾਰਜ ਤਾਈਂ ਹਰੇਕ ਦੇ ਘੋਖਦੇ ਸਨ,
ਕਾਰਵਾਈ ਸਭ ਗੁਪਤ ਛੁਪਾਈ ਹੈ ਸੀ।
ਹਰ ਇੱਕ ਗੱਲ ਜੋ ਹੋਵੇ ਦਰਬਾਰ ਅੰਦਰ,
ਕੀਤੀ ਗੁਪਤਚਰਾਂ ਦੂਣ ਸਵਾਈ ਹੈ ਸੀ।
ਭੈਅ ਪੰਥ ਦਾ ਪਿਆ ਸਰਕਾਰ ਐਸਾ,
ਐਨੀ ਲੋਕੋ ਸਰਕਾਰ ਘਬਰਾਈ ਹੈ ਸੀ।
ਬਣਿਆ ਭੈਣੀ ਦਰਬਾਰ ਨਿਸ਼ਾਨਾ ਹੈ ਸੀ,
ਖ਼ਬਰ ਭੈਣੀ ਨਾ ਕਿਸੇ ਨੂੰ ਰਾਈ ਹੈ ਸੀ।

*************************



ਪ੍ਰਦੇਸ ਗਵਨ – ਸ੍ਰੀ ਸਤਿਗੁਰੂ ਰਾਮ ਸਿੰਘ ਜੀ, (17–18 ਜਨਵਰੀ, ਸਨ 1872)

## ਸਰਗ ਉਨੀਵਾਂ

### (ਦੋਹਿਰਾ)

ਸੰਨ ਬਹੱਤਰ ਚੜ੍ਹਦਿਆਂ, ਸਾਕੇ ਹੋਣ ਪੰਜਾਬ।
ਅਫ਼ਸਰ ਪੱਖ ਵਿਚਾਰ ਕੇ, ਅਪਣੇ ਲਿਖਣ ਹਿਸਾਬ।

### (ਕਬਿੱਤ)

ਮੈਕਨਬ ਗ੍ਰਿਫਨ ਨੇ, ਲਿਖਿਆ ਸਕੱਤਰ ਨੂੰ,
ਭੇਦ ਵਾਲਾ ਕਾਰਜ ਹੈ, ਬੁੱਚੜਾਂ ਨੂੰ ਮਾਰਨਾ।
ਸਿੱਧੀ ਇਹ ਬਗ਼ਾਵਤ, ਜਾਪਦੀ ਹਜ਼ੂਰ ਹੈ ਜੀ,
ਮਸਲਾ ਗੰਭੀਰ ਡਾਢਾ, ਬੈਠ ਹੈ ਵਿਚਾਰਨਾ।
ਗਊ ਹੱਤਿਆ ਦਾ ਪੱਜ, ਮਨਸੂਬਾ ਹੋਰ ਕੁਝ,
ਅਸਲ ਮਨੋਰਥ ਹੈ, ਹੋਂਦ ਨੂੰ ਉਭਾਰਨਾ।
ਵਿਗੜਦੇ ਹਾਲਤ ਜੇ, ਵਸ ਦੀ ਨਾ ਗੱਲ ਰਹੇ,
ਲਿਖੇ ਨੇ ਹਾਲਾਤ ਵਾਚ, ਪਰਖ ਵਿਚਾਰਨਾ।

ਉਡੀ ਅਫ਼ਵਾਹ ਹੈ ਸੀ, ਵਿੱਚ ਜੀ ਪੰਜਾਬ ਸਾਰੇ,
ਚੇਤਰ ਮਹੀਨੇ ਹੋਣੀ, ਵੱਡੀ ਕਾਰਵਾਈ ਐ।
ਕੂਕਾ ਗੁਰੂ ਸ਼ਕਤੀ ਦਾ, ਹੋਣਾ ਪਰਦਰਸ਼ਨ,
ਨਾਮਧਾਰੀ ਗੁਰਾਂ ਐਸੀ, ਬਣਤ ਬਣਾਈ ਐ।
ਬਦਲਾ ਰਤਨ ਸਿੰਘ, ਦਾ ਹੈ ਲੈਣਾ ਸੰਤ ਜਨਾ,
ਸੌ ਸਿੰਘਾਂ ਕੋਟਲੇ 'ਤੇ ਕਰਨੀ ਚੜ੍ਹਾਈ ਐ।
ਕੋਟਲੇ ਨੂੰ ਸਰ ਕਰ, ,ਲੈਣੇ ਹਥਿਆਰ ਘੋੜੇ,
ਫੇਰ ਜੀ ਰਿਆਸਤਾਂ 'ਤੇ, ਹੋਣੀ ਕਾਰਵਾਈ ਐ।

ਇਹ ਅਫ਼ਵਾਹ ਸੁਣ, ਕੂਕੇ ਪਰਵਾਰ ਲੋਕੋ,
ਤੁਰੇ ਭੈਣੀ ਵੱਲ ਸਨ, ਵੇਚ ਘਰ ਬਾਰ ਜੀ।
ਜਨਮ ਗੁਰਾਂ ਦੇ ਲੇਖੇ, ਹੋਂਦ ਦੀ ਲੜਾਈ ਵਿੱਚ,

ਸ਼ਾਮਲ ਨੇ ਹੋਣ ਲਈ, ਲੋਕੋ ਜੋ ਤਿਆਰ ਜੀ।
ਦੇਵਾ ਸਿੰਘ ਰਿਆਸਤ, ਜੀਂਦ ਤੋਂ ਸਿੰਘਾਂ ਦੇ ਸੰਗ,
ਤੁਰਿਆ ਸੀ ਭੈਣੀ ਵੱਲ, ਦੇਖ ਕੇ ਆਸਾਰ ਜੀ।
ਪਿੰਡ ਸਕਰੌਦੀਓਂ ਸੀ, ਤੇਈ ਪਰਵਾਰ ਉੱਠੇ,
ਘਰ ਬਾਰ ਵੇਚ ਵੱਲ, ਭੈਣੀ ਦਰਬਾਰ ਜੀ।

**(ਬੈਂਤ)**

ਭੈਅ ਦਿਲ ਸਰਕਾਰ ਦੇ ਪਿਆ ਡਾਢਾ,
ਲਿਸਟਾਂ ਸੂਬਿਆਂ ਦੀਆਂ ਕਰੇ ਤਿਆਰ ਲੋਕੋ।
ਅਫ਼ਸਰ ਲਿਖਦੇ ਸਭੇ ਸਰਕਾਰ ਤਾਈਂ,
ਮੈਕਨਬ ਲਿਖਦਾ ਨਾਮ ਨਿਖਾਰ ਲੋਕੋ।
ਬਿਸ਼ਨ ਸਿੰਘ ਕਾਬਲ ’ਚ ਨਾਮਧਾਰੀ,
ਨਰਾਇਣ ਸਿੰਘ ਗਵਾਲੀਅਰ ਬਰਖ਼ੁਰਦਾਰ ਲੋਕੋ।
ਕਾਹਨ ਸਿੰਘ ਬਨਾਰਸ ਵਿੱਚ ਕਰੇ ਕਾਰਜ,
ਕਰੇ ਹੇਮਾ ਸਿੰਘ ਕਸ਼ਮੀਰ ਪਰਚਾਰ ਲੋਕੋ।
ਕਾਹਨ ਸਿੰਘ ਨਿਹੰਗ ਸਾਹਿਬ ਸਿੰਘ ਦੋਨੋਂ,
ਹਨ ਨੇਪਾਲ ਤੇ ਭੈਣੀ ਵਿਚਕਾਰ ਲੋਕੋ।
ਅੰਗਰੇਜ਼ ਫੌਜ ਵਿੱਚ ਛੁਪੇ ਹਜ਼ਾਰ ਕੂਕੇ,
ਗੁਪਤ ਭੇਤ ਤੋਂ ਨਹੀਂ ਇਨਕਾਰ ਲੋਕੋ।
ਸੂਬਾ ਬਾਬੇ (ਗੁਰੂ) ਜੋ ਫੌਜ ਵਿੱਚ ਨੀਯਤ ਕੀਤਾ,
ਲਿਖਿਆ ਉਸ ਦਾ ਨਾਮ ਜਵਾਹਰ ਲੋਕੋ।
ਤਾਣਾ ਇਵੇਂ ਹੈ ਤਣਿਆ ਬਗ਼ਾਵਤ ਦਾ,
ਲਿਖਦਾ ਲਿਖਿਆ ਰਿਪੋਰਟ ਆਧਾਰ ਲੋਕੋ।
ਹੋਇਆ ਕਾਂਡ ਜੋ ਕੋਟਲੇ ਸ਼ਹਿਰ ਅੰਦਰ,
ਸਾਜਿਸ਼ ਦਿੱਤਾ ਇਨਜਾਮ ਦਰਬਾਰ ਲੋਕੋ।
ਦੇਸ਼ ਨਿਕਾਲਾ ਨਾ ਦਿੱਤਾ ਜੇ ਗੁਰਾਂ ਤਾਈਂ,
ਬਗ਼ਾਵਤ ਦੇ ਉਹ ਲਿਖੇ ਆਸਾਰ ਲੋਕੋ।
ਗੁਪਤ ਭੇਤ ਇਹ ਭੈਣੀ ਦਰਬਾਰ ਵਾਲਾ,

ਲਿਖਦਾ ਲਿਖ ਕੇ ਕਰਾਂ ਮੈਂ ਜਾਹਰ ਲੋਕੋ।
ਚੜ੍ਹਦੇ ਚੇਤ ਬਗ਼ਾਵਤ ਦੇ ਬਿਗੁਲ ਵਾਲੀ,
ਲਿਖੀ ਓਸ ਰਿਪੋਰਟ ਦਿਨ ਠਾਹਰ ਲੋਕੋ।
ਅਸਲ ਕਾਰਨ ਸੀ ਪੰਥ ਦੀ ਚੜ੍ਹਤ ਦੇ ਭੈਅ ਦਾ,
ਜਿਸ ਦਾ ਪਿਆ ਸੀ ਡਰ ਸਰਕਾਰ ਲੋਕੋ।
ਸਾਰੇ ਇੱਕੋ ਹੀ ਸੁਰ ਅਲਾਪਦੇ ਸਨ.
ਭੇਜੋ ਰਾਮ ਸਿੰਘ (ਗੁਰੂ) ਮੁਲਕ ਤੋਂ ਬਾਹਰ ਲੋਕੋ।
ਕਾਂਡ ਕੋਟਲਾ ਸਾਜਿਸ਼ ਇਕਰਾਰ ਦੇ ਕੇ,
ਲਾਏ ਦੋਸ਼ ਸਨ ਬੇਸ਼ੁਮਾਰ ਲੋਕੋ।
ਆਖਰ ਕੈਦ ਸੀ ਗੁਰਾਂ ਨੂੰ ਉਨ੍ਹਾਂ ਕੀਤਾ,
ਬਿਨਾਂ ਕਾਰਨੋਂ ਸ਼ੱਕ ਆਧਾਰ ਲੋਕੋ।

### (ਦੋਹਿਰਾ)

ਦੇਸ਼ ਨਿਕਾਲਾ ਗੁਰਾਂ ਨੂੰ, ਦਏ ਬ੍ਰਿਟਿਸ਼ ਸਰਕਾਰ।
ਗੁਪਤ ਸਭੇ ਹੀ ਭੇਤ ਨੇ, ਨਹੀਂ ਕਿਸੇ ਨੂੰ ਸਾਰ।

ਨਾਨੂੰ ਖਿਦਮਤਗਾਰ ਸੀ, ਲਿਆ ਉਨ੍ਹਾਂ ਲਿਖਾਇ।
ਰਾਤ ਹਨੇਰੇ ਕਿਲੇ 'ਚੋਂ, ਗੱਡੀ ਲਏ ਬਹਾਇ।

ਦਸ ਮਾਰਚ ਦਾ ਸਮਾਂ ਹੈ, ਸੰਨ ਬਹੱਤਰ ਖਾਸ।
ਸਦੀ ਉਨੀਵੀਂ ਸੰਗਤੇ, ਜੋ ਪੜ੍ਹਿਆ ਹੈ ਦਾਸ।

### (ਕਬਿੱਤ)

ਖ਼ਤ ਸਰਕਾਰ ਦਾ ਸੀ, ਪਹੁੰਚਿਆ ਅਲਾਹਾਬਾਦ,
ਦਿੱਤੀ ਗੁਰਾਂ ਸਜ਼ਾ ਭੇਜੋ, ਭਾਰਤੋਂ ਬਾਹਰ ਜੀ।
ਬ੍ਰਿਟਿਸ਼ ਬਰਮਾ ਮਯਾਂਮਾਰ ਨਾਮ ਲਿਖਿਆ ਹੈ,
ਕੀਤੀ ਜੋ ਨਜ਼ਰਬੰਦੀ, ਉਨ੍ਹਾਂ ਹੈ ਠਾਹਰ ਜੀ।

ਰੱਖਿਆ ਗੁਪਤ ਸਾਰਾ, ਭੇਤ ਨਾ ਕਿਸੇ ਨੂੰ ਕੋਈ,
ਭੇਜਿਆ ਸੀ ਖਾਸ ਗੱਡੀ, ਕੀਤਾ ਨਾ ਜਾਹਰ ਜੀ।
ਨਾਨੂੰ ਸਿੰਘ ਗੁਰਾਂ ਨਾਲ, ਹਾਵੜੇ ਪੁਚਾਇਆ ਉਨ੍ਹਾਂ,
ਸਮੁੰਦਰੀ ਜਹਾਜ਼ ਰਾਹੀਂ, ਅੱਗੇ ਮਯਾਂਮਾਰ (ਰੰਗੂਨ) ਜੀ।

ਭੇਜ ਕੇ ਰੰਗੂਨ ਗੁਰਾਂ, ਲਿਖ ਕੇ ਰਿਪੋਰਟ ਫਿਰ,
ਪੁਲਿਸ ਪੰਜਾਬੋਂ ਜਾਣਕਾਰੀ ਮੰਗਵਾਈ ਐ।
ਮੈਕਨਬ ਅੰਬਾਲਿਓਂ ਅਲਾਹਾਬਾਦ ਜਾ ਖ਼ੁਦ,
ਅਪ੍ਰੈਲ ਤੇਈ ਪੱਚੀ, ਕੌਂਸਲ ਬੁਲਾਈ ਐ।
ਆਪਣੇ ਤਿਆਰ ਕੀਤੇ, ਫੈਸਲੇ ਨੂੰ ਰੱਖ ਅੱਗੇ,
ਕੌਂਸਲ ਤੋਂ ਫਿਰ ਉਸ, ਮੋਹਰ ਲੁਆਈਐ।
ਸੂਬਿਆਂ ਨਜ਼ਰਬੰਦੀ, ਸ਼ੁਰੂ ਜੋ ਅਮਲ ਵਾਲੀ,
ਸੂਚੀ ਜੀ ਤਿਆਰ ਕਰ, ਅੱਗੇ ਜੀ ਪੁਚਾਈ ਐ।

**(ਬੈਂਤ)**

ਯੋਜਨਾ ਬੰਦੀ ਸਰਕਾਰ ਬਣਾਏ ਐਸੀ,
ਲੱਗੇ ਓਸ ਦੀ ਕਿਸੇ ਨਾ ਸਾਰ ਲੋਕੋ।
ਸੂਬਾ ਮਾਨ ਸਿੰਘ ਹੁਕਮਾ ਸਿੰਘ ਤਾਈਂ,
ਕੀਤੈ ਨਜ਼ਰਬੰਦ ਕਿਲੇ ਚਿਨਾਰ ਲੋਕੋ।
ਮਿਤੀ ਅਠਾਰਾਂ ਸੌ ਬਹੱਤਰ ਦਸੰਬਰ,
ਗੁਪਤ ਭੇਤ ਨਾ ਕਿਸੇ ਨੂੰ ਜ਼ਾਹਰ ਲੋਕੋ।
ਸੂਬਾ ਰੂੜ ਸਿੰਘ, ਮਲੂਕਾ, ਪਹਾੜਾ ਸਿੰਘ,
ਕੀਤਾ ਅਸੀਰਗੜ੍ਹ ਬੰਦ ਸਰਕਾਰ ਲੋਕੋ।
ਬਾਰਾਂ ਦਸੰਬਰ ਬਹੱਤਰ ਦੀ ਕਾਰਵਾਈ,
ਖ਼ਬਰ ਕਿਸੇ ਨਾ ਕੋਈ ਹੈ ਸਾਰ ਲੋਕੋ।
ਤੀਹ ਦਸੰਬਰ ਕਲਕੱਤੇ ਰਾਹੀਂ ਮੌਲਮੀਨ (ਬਰਮਾ),
ਲੱਖਾ ਸਿੰਘ ਬ੍ਰਹਮਾ ਅਤੇ ਸੂਬਾ ਜਵਾਹਰ ਲੋਕੋ।
ਸੂਬਾ ਸਾਹਿਬ ਸਿੰਘ ਕਾਨ੍ਹ ਸਿੰਘ ਜੀ ਦੀ,

ਅਲਾਹਾਬਾਦ ਹੀ ਰੱਖੀ ਹੈ ਠਾਹਰ ਲੋਕੋ।
ਬਾਰਾਂ ਫਰਵਰੀ ਤਿਹੱਤਰ ਸਨ ਅਦਨ ਭੇਜੇ,
ਆਵੇ ਸੁੱਖ ਦਾ ਸਾਹ, ਜੋ ਬਣਨ ਆਸਾਰ ਲੋਕੋ।

**(ਦੋਹਿਰਾ)**

ਪੰਜਾਬ ਸਕੱਤਰ ਲਿਖੇ, ਲਿਖੇ ਹਿੰਦ ਸਰਕਾਰ।
ਸਾਫ਼ ਜ਼ਾਹਰ ਸੀ ਲਿਖਿਆ, ਮਿਲਣਾ ਕਰਮ ਵਿਹਾਰ।

ਰਾਮ ਸਿੰਘ (ਗੁਰੂ) ਦਾ ਰਾਬਤਾ, ਲਿਖਿਆ ਹੈ ਸੀ ਖਾਸ।
ਜੋ ਗੋਰੀ ਸਰਕਾਰ ਨੂੰ, ਕਦ ਆਵੇਗਾ ਰਾਸ।

ਲਿਖੇ ਸੰਤਰੀ ਜੇਲ੍ਹ ਦੇ, ਜਾਂ ਜੋ ਰਸਦ ਪੁਚਾਇ।
ਉਨ੍ਹਾਂ ਰਾਹੀਂ ਦਰਬਾਰ ਸਨ, ਗੁਰਾਂ ਸਬੰਧ ਬਣਾਇ।

ਕਰਨਲ ਬੇਲੀ ਫੇਰ ਸਨ, ਹੋਰ ਕਰੇ ਇੰਤਜ਼ਾਮ,
ਜੋ ਸਕੱਤਰ ਹਿੰਦ ਦੇ, ਦੇਖੇ ਆਪ ਤਮਾਮ।

ਸਖਤੀ ਕੀਤੀ ਹੋਰ ਸੀ, ਉਨ੍ਹਾਂ ਅਲਾਹਾਬਾਦ।
ਖ਼ਤ ਪੰਜਾਬੋਂ ਗ੍ਰਿਫਨ ਦੇ, ਉਨ੍ਹਾਂ ਮਿਲਣ ਤੋਂ ਬਾਦ।

ਕੁਝ ਰਾਹੀਂ ਸਰਕਾਰ ਖ਼ਤ, ਆਏ ਸਨ ਦਰਬਾਰ।
ਜੋ ਜਸਵਿੰਦਰ ਸਿੰਘ ਜੀ, ਲਿਖਿਆ ਖੋਜ ਅਧਾਰ।

ਬੁੱਧ ਸਿੰਘ ਖ਼ਤ ਜੋ ਲਿਖੇ, ਲਿਖੇ ਗੁਰਾਂ ਦੇ ਵੱਲ,
ਸੰਨ ਬਹੱਤਰ ਵਾਰਤਾ, ਮਾਹ ਨਵੰਬਰ ਗੱਲ।

**(ਕਬਿੱਤ)**

ਲਿਖੇ ਜਸਵਿੰਦਰ ਜੋ, ਲਿਖਿਆ ਹੈ ਖਾਸ ਉਨ੍ਹਾਂ,
ਖ਼ਤ ਸਰਕਾਰ ਰਾਹੀਂ, ਆਏ ਗਏ ਪਾਏ ਨੇ।

ਲਿਖੇ ਬੁੱਧ ਸਿੰਘ ਹੁਰਾਂ, ਜਿਹੜੇ ਗੁਰਾਂ ਦੇ ਵੱਲ,
ਜਾਂ ਜੋ ਲਿਖੇ ਗੁਰਾਂ ਹੱਥੀਂ, ਉਹ ਵੀ ਭੈਣੀ ਆਏ ਨੇ।
ਅਦਨੋਂ ਚਿਨਾਰੋਂ ਜੋ ਨੇ, ਖ਼ਤ ਲਿਖੇ ਸੂਬਿਆਂ ਨੇ,
ਗੋਰੀ ਸਰਕਾਰ ਉਹ, ਗੁਰਾਂ ਨੂੰ ਪੁਚਾਏ ਨੇ।
ਖ਼ਤ ਬੀਬੀ ਨੰਦਾਂ[3] ਜੀ ਦਾ, ਕੀਤਾ ਅਨੁਵਾਦ ਹੈ ਜੋ,
ਗੋਰੀ ਸਰਕਾਰ ਸਭ, ਪਰਖ ਕੇ ਲਾਏ ਨੇ।

ਵਿੱਚ ਕਾਰਾਵਾਸ ਜਿੱਥੇ, ਕੈਦ ਕੀਤਾ ਗੁਰਾਂ ਤਾਈਂ,
ਪਹਿਲਾਂ ਉਹ ਜਨਾਨਾ, ਜੇਲ੍ਹ ਲੋਕੋ ਖਾਸ ਸੀ।
ਪਾਣੀ ਲਈ ਕੂਈ ਹੈ ਸੀ, ਖੁੱਲ੍ਹੀ ਜਗ੍ਹਾ ਘੁੰਮਣ ਨੂੰ,
ਯੂਰਪੀਨ ਕੈਦੀਆਂ ਦੇ, ਨਾਲ ਇਹ ਨਿਵਾਸ ਸੀ।
ਤੁਰਨ ਫਿਰਨ ਪਰ, ਖੁੱਲ੍ਹ ਨਾ ਸੀ ਮਿਲਣ ਦੀ,
ਦਿੱਤੀ ਗਊ ਦੁੱਧ ਲਈ, ਨਾਲ ਨਾਨੂੰ ਦਾਸ ਸੀ।
ਹਿੰਦੂ ਉੱਚ ਜਾਤੀ ਤਿੰਨ, ਦਿੱਤੇ ਸੇਵਾਦਾਰ ਉਨ੍ਹਾਂ,
ਗਾਰਦ ਚੁਫੇਰੇ ਲਾਈ, ਕੈਦੀਆਂ ਦੇ ਵਾਸਸੀ।

ਰਾਤ ਨੂੰ ਘੁਟਣ ਅਤੇ, ਗਰਮੀ ਦੇ ਬਾਰੇ ਗੁਰਾਂ,
ਜਦੋਂ ਅਧਿਕਾਰੀਆਂ ਨੂੰ, ਬਚਨ ਸੁਣਾਇਆ ਸੀ।
ਡਾਕਖਾਨੇ ਵਾਲੀ ਫਿਰ, ਛਾਉਣੀ ਤਬਦੀਲ ਕੀਤਾ,
ਬਾਦਸ਼ਾਹ ਜ਼ਫ਼ਰ ਤਾਈਂ, ਜਿੱਥੇ ਕੈਦ ਪਾਇਆ ਸੀ।
ਜੀਨਤ ਬੇਗ਼ਮ ਜਿੱਥੇ, ਕੈਦ ਰਹੀ ਚਾਰ ਵਰ੍ਹੇ,
ਉਹ ਸੀ ਸਥਾਨ ਇਹ, ਖਾਸ ਜੋ ਬਣਾਇਆ ਸੀ।
ਇਸ ਥਾਏਂ ਬੰਦ ਕਰ, ਫਿਰ ਗੁਰਾਂ ਤਾਈਂ ਉਨ੍ਹਾਂ,
ਸਖਤ ਗਾਰਦ ਦਰੀਂ, ਪਹਿਰਾ ਬਿਠਾਇਆ ਸੀ।

ਰਾਜਸੀ ਕੈਦੀਆਂ ਦੀਆਂ, ਦਿੱਤੀਆਂ ਸਹੂਲਤਾਂ ਨੇ,

[3] ਗੁਰੂ ਰਾਮ ਸਿੰਘ ਜੀ ਦੀ ਲੜਕੀ

ਖੂਹੀ ਪੁਟਵਾਈ ਦਿੱਤੀ, ਦੁੱਧ ਲਈ ਗਾਂ ਏ।
ਚਾਲੀ ਕੁ ਰੁਪਈਏ ਰੱਖੇ, ਰਸਦ ਬਦਾਮਾਂ ਲਈ,
ਬਾਗ਼ ਤੇ ਬਗੀਚਾ ਵਿੱਚ, ਖੁੱਲ੍ਹੀ ਡੁੱਲ੍ਹੀ ਥਾਂ ਏ।
ਜੰਗਲ ਵਿਰਾਨੇ ਵਿੱਚ, ਕੈਦਖ਼ਾਨਾ ਇਹ ਲੋਕੋ,
ਦੂਰ ਡੇਰਾ ਸਾਧੂਆਂ ਦਾ, ਨੇੜੇ ਨਾ ਗਰਾਂ ਏ।
ਸੁੰਨਸਾਨ ਖਾਲੀ ਹੈ ਸੀ, ਜੇਲ੍ਹ ਇਹ ਵਿਰਾਨੇ 'ਚ,
ਸ਼ਹਿਰੋਂ ਦੁਰਾਡੇ ਦੂਰ, ਵਾਂਗੂੰ ਸਮਸ਼ਾਂ ਏ।

## (ਬੈਂਤ)

ਪੱਖ ਰਾਜਿਆਂ ਪੂਰ ਫਰੰਗੀਆਂ ਦਾ,
ਜ਼ੁਲਮ ਕੂਕਿਆਂ ਉੱਤੇ ਅਪਾਰ ਕੀਤਾ।
ਮਹਾਰਾਜੇ ਪਟਿਆਲੇ ਨੇ ਰਾਜ ਅੰਦਰ,
ਜ਼ਬਤ ਜ਼ਮੀਨਾਂ ਤੇ ਘਰ ਬਾਰ ਕੀਤਾ।
ਕੀਤਾ ਖ਼ੌਫ਼ ਨਾ ਦਰਦ ਰਜਵਾੜਿਆਂ ਨੇ,
ਪੂਰ ਪੱਖ ਫਰੰਗੀ ਸਰਕਾਰ ਕੀਤਾ।
ਫ਼ਰੀਦ ਕੋਟ ਦੇ ਰਾਜੇ ਨੇ ਅੱਤ ਚੁੱਕੀ,
ਡਾਢਾ ਓਸ ਸੀ ਅੱਤਿਆਚਾਰ ਕੀਤਾ।
ਹੱਟ ਗੁਰਾਂ ਦੀ ਫੋਲਿਆ ਹਰ ਕੋਨਾ,
ਪੁੱਟ ਧਰਤੀ ਬਹੁਤ ਖੁਆਰ ਕੀਤਾ।
ਫੋਲਿਆ ਉਨ੍ਹਾਂ ਦਰਬਾਰ ਸੀ 'ਸੰਤ ਸਿੰਘਾ',
ਖੇਰੂ ਖੇਰੂ ਸਮਾਨ ਦਰਬਾਰ ਕੀਤਾ।
ਨਜ਼ਰਬੰਦੀ ਉਨ੍ਹਾਂ ਗੁਰਾਂ ਦੀ ਪਿੱਛੋਂ,
ਜਬਰ ਪੰਥ ਤੇ ਧੂੰਆਂ ਧਾਰ ਕੀਤਾ।

ਸੰਗਤ ਹੋਈ ਸੀ ਬਾਵਰੀ ਦੀਦ ਖਾਤਰ,
ਮਿਲੇ ਗੁਰਾਂ ਦੀ ਖ਼ਬਰ ਨਾ ਸਾਰ ਲੋਕੋ।
ਉੱਤੋਂ ਪਏ ਰਜਵਾੜੇ ਸਨ ਪੰਥ ਪਿੱਛੇ,
ਦਰਦੀ ਕੋਈ ਨਾ ਰਿਹਾ ਗ਼ਮਖਾਰ ਲੋਕੋ।

ਭੁੱਖੀਆਂ ਗਿਰਝਾਂ ਸਮਾਨ ਕਿਰਦਾਰ ਹੈ ਸੀ,
ਰਹੀ ਨਾ ਸੀ ਸੁੱਖ ਦੀ ਠਾਹਰ ਲੋਕੋ।
'ਸੰਤ ਸਿੰਘਾ' ਨਾ ਅੱਖ ਲਿਹਾਜ਼ ਹੈ ਸੀ,
ਲਈ ਔਰਤ ਨਾ ਬਿਰਧ ਬਿਮਾਰ ਲੋਕੋ।

ਉੱਧਰ ਵਿੱਚ ਰੰਗੂਨ ਮਯਾਂਮਾਰ ਬਾਬਾ (ਸਤਿਗੁਰ),
ਘੜਤਾਂ ਘੜਦੇ ਮਿਲੇ ਕੋਈ ਸਾਰ ਲੋਕੋ।
ਚਿੜੀ ਫਟਕਦੀ ਕੋਲ਼ ਨਾ ਠਾਹਰ ਦੇ ਸੀ,
ਐਸੀ ਚੁਣੀ ਫਰੰਗੀ ਸੀ ਠਾਹਰ ਲੋਕੋ।
ਉੱਤੇ ਪਹਿਰਾ ਸਖਤ ਸੀ ਗਾਰਦਾਂ ਦਾ,
ਆਵੇ ਅੰਦਰ ਨਾ ਜਾਵੇ ਕੋਈ ਬਾਹਰ ਲੋਕੋ।
ਚੜ੍ਹਦੀ ਕਲਾ ਦੀ ਕਰਨ ਦੁਆ ਬਾਬਾ (ਸਤਿਗੁਰ),
ਸੁੱਖ ਲੋਚਦੇ ਭੈਣੀ ਦਰਬਾਰ ਲੋਕੋ।

ਬਿਨਾਂ ਪੜ੍ਹਿਆਂ ਨਾ ਮਿਲੇ ਸਕੂਨ ਮਨ ਨੂੰ,
ਖ਼ਤ ਭੇਜਿਆ ਗੁਰਾਂ ਸਰਕਾਰ ਤਾਈਂ।
ਭੇਜੋ ਪੋਥੀਆਂ ਪੜ੍ਹਨ ਲਈ ਜਨਮ ਸਾਕੇ,
ਮਿਲੇ ਸ਼ਾਂਤੀ ਮਨ ਲਾਚਾਰ ਤਾਈਂ।
ਭੇਜਣ ਪੋਥੀਆਂ ਆਦਿ ਸ੍ਰੀ ਗ੍ਰੰਥ ਸਾਹਿਬ,
ਗੁਟਕੇ ਬਾਣੀਆਂ ਕਈ ਪਰਕਾਰ ਤਾਈਂ।
ਬਚਿੱਤ੍ਰ ਨਾਟਕ ਨੂੰ ਛੱਡ ਸਨ ਸਭੇ ਭੇਜੇ,
ਭੇਜੇ ਗ੍ਰੰਥ ਅੰਗਰੇਜ਼ ਸਨ ਠਾਹਰ ਤਾਈਂ।
ਪਾ ਕੇ ਪੋਥੀਆਂ ਪੜ੍ਹਨ ਵਿੱਚ ਲੀਨ ਹੋਏ,
ਭਜਦੇ ਬੈਠ ਕੇ ਪਰਬਦਗਾਰ ਤਾਈਂ।
ਰਸਨਾ ਗੁਰਾਂ ਦੀ ਬਾਣੀ ਦਾ ਕਰਨ ਸਿਮਰਨ,
ਮਾਨਵਤਾ ਦੇ ਪਰਉਪਕਾਰ ਤਾਈਂ।

ਰਹਿੰਦੇ ਸੋਚਦੇ ਕਰਾਂ ਕਿੰਜ ਰਾਬਤਾ ਮੈਂ,

ਮੁਲਕ ਆਪਣੇ ਭੈਣੀ ਦਰਬਾਰ ਕਿੱਦਾਂ।
ਬਣੇ ਐਸਾ ਸਬੱਬ ਗੁਰੂ ਮੇਹਰ ਹੋਵੇ,
ਆਵੇ ਘੜੀ ਉਹ ਬਣਨ ਆਸਾਰ ਕਿੱਦਾਂ।
ਬਣਦਾ ਦਿਸਦਾ ਨਹੀਂ ਸਬੱਬ ਕੋਈ,
ਹੋਵੇ ਸਾਧਨਾ ਇਹ ਸਾਕਾਰ ਕਿੱਦਾਂ।
ਚੜ੍ਹਦੀ ਕਲਾ ਸਦਾ ਮੰਗਦੇ ਪੰਥ ਦੀ ਨੇ,
ਉੱਤਰੇ ਦਿਲ ਤੋਂ ਇਹੋ ਜਿਹਾ ਭਾਰ ਕਿੱਦਾਂ।
ਮਿਲੇ ਕਿਵੇਂ ਸਨੇਹਾ ਗੁਰੂ ਪੰਥ ਦਾ ਜੀ,
ਬਣੇ ਰਾਬਤਾ ਇਹ ਪਰਕਾਰ ਕਿੱਦਾਂ।
'ਸੰਤ ਸਿੰਘਾ' ਨਾ ਬੰਦੇ ਦੀ ਜਾਤ ਦੀਂਹਦੀ,
ਜਾਵੇ ਕੋਈ ਸਨੇਹਾ ਕਿਵੇਂ ਬਾਹਰ ਕਿੱਦਾਂ।
ਚਿੰਤਾ ਸਦਾ ਸਤਾਵੇ ਗੁਰੂ ਪੰਥ ਦੀ ਜੀ,
ਹੋਵੇ ਛੁਪਿਆ ਭੇਦ ਕੋਈ ਜਾਹਰ ਕਿੱਦਾਂ।

ਆਖਰ ਸੋਚਦਿਆਂ ਹੈ ਤਰਕੀਬ ਸੁੱਝੀ,
ਕਿਉਂ ਨਾ ਪੰਡਤਾਂ ਰੋਟੀ ਖੁਆਈ ਜਾਵੇ।
ਇਵੇਂ ਕਿਸੇ ਤਾਂ ਠਾਹਰ ਦਾ ਪਤਾ ਲੱਗੇ,
ਹੋਂਦ ਆਪਣੀ ਬਾਹਰ ਪੁਚਾਈ ਜਾਵੇ।
ਲਿਖਿਆ ਸੋਚ ਕੇ ਫਿਰ ਅਧਿਕਾਰੀਆਂ ਨੂੰ,
ਸ਼ਰਧਾ ਅਸਾਂ ਦੀ ਪੂਰ ਚੜ੍ਹਾਈ ਜਾਵੇ।
ਇੱਛਾ ਅਸਾਂ ਦੀ ਪੰਡਤਾਂ ਭੋਜ ਕਰਨਾ,
ਖ਼ਬਰ ਤਾਈਂ ਸਰਕਾਰ ਪੁਚਾਈ ਜਾਵੇ।

ਕਰਕੇ ਮੰਗ ਮਨਜ਼ੂਰ ਸੀ ਗੁਰਾਂ ਦੀ ਨੂੰ,
ਉਨ੍ਹਾਂ ਪੰਡਤਾਂ ਠਹਿਰ ਬੁਲਾਇਆ ਸੀ।
ਰੋਟੀ ਗੁਰਾਂ ਨੇ ਕਰੀ ਸੀ ਪੰਡਤਾਂ ਨੂੰ,
ਉੱਚੀ ਬੋਲ ਕੇ ਬਚਨ ਸੁਣਾਇਆ ਸੀ।
ਆਸ ਪਾਸ ਕੋਈ ਸੁਣਦਾ ਹੋਰ ਹੋਵੇ,

ਰੁੱਕਾ ਉੱਚੀ ਅਵਾਜ਼ ਵਿੱਚ ਲਾਇਆ ਸੀ।
ਕਦੇ ਨਾਨੂੰ ਨੂੰ ਉਨ੍ਹਾਂ ਨੇ ਝਿੜਕਿਆ ਸੀ,
ਕਦੇ ਸੈਨਤਾਂ ਨਾਲ ਸਮਝਾਇਆ ਸੀ।

**(ਦੋਹਿਰਾ)**

ਓਹੀ ਕਰਦਾ ਰਹਿਮਤਾਂ, ਆਪ ਸੁਆਰੇ ਕਾਜ।
ਦੇਵੇ ਛੱਪਰ ਫਾੜ ਕੇ, ਹੱਥ ਓਸਦੇ ਰਾਜ।

**(ਬੈਂਤ)**

ਸੇਵਕ ਗੁਰਾਂ ਦਾ ਦਰਬਾਰਾ ਸਿੰਘ ਗਰੇਵਾਲ,
ਰਾਏ ਕੋਟ ਦਾ ਨੰਬਰਦਾਰ ਲੋਕੋ।
ਗਿਆ ਸੁਪਰਡੈਂਟ ਪੁਲਿਸ ਦੇ ਘਰ ਹੈ ਸੀ,
ਕੰਮ ਕਿਸੇ ਉਹ ਕਾਰਨ ਸਰਕਾਰ ਲੋਕੋ।
ਅੱਗੋਂ ਦੇਖ ਕੇ ਮੇਮ ਉਦਾਸ ਚਿਹਰਾ,
ਪੁੱਛਿਆ ਓਸ ਸੀ ਨਾਲ ਪਿਆਰ ਲੋਕੋ।
ਕੋਈ ਦੁੱਖ ਹੈ ਦੱਸ ਤਕਲੀਫ ਤੈਨੂੰ,
ਪੁੱਛਦੀ ਓਸ ਨੂੰ ਅਫ਼ਸਰ ਦੀ ਨਾਰ ਲੋਕੋ।
ਦਰਬਾਰਾ ਸਿੰਘ ਨੇ ਦੁੱਖੜਾ ਜਾਹਰ ਕੀਤਾ,
ਮਿਲਦਾ ਪਤਾ ਨਾ ਗੁਰਾਂ ਦੀ ਠਾਹਰ ਲੋਕੋ।
ਮੇਮ ਦਿੱਤਾ ਦਿਲਾਸਾ ਕਰ ਸਬਰ ਥੋੜ੍ਹਾ,
ਪਤਾ ਕਰਕੇ ਕਰਦਿਆਂ ਜਾਹਰ ਲੋਕੋ।

ਬਾਰਬਟਨ ਤੋਂ ਪੁੱਛਿਆ ਮੇਮ ਗੱਲੀਂ,
ਅੱਗੋਂ ਓਸ ਨੇ ਖੋਲ੍ਹ ਸੁਣਾਇਆ ਜੀ।
ਮਯਾਂਮਾਰ ਰੰਗੂਨ ਵਿੱਚ ਕੈਦ ਬਾਬਾ (ਸਤਿਗੁਰ),
ਮੇਮ ਭੇਦ ਸੁਣ ਠਾਹਰ ਦਾ ਪਾਇਆ ਜੀ।
ਦਿੱਤਾ ਪਤਾ ਟਿਕਾਣਾ ਜਦੋਂ ਮੇਮ ਸਿੰਘ ਨੂੰ,

ਨੂਰ ਚਿਹਰੇ 'ਤੇ ਸੁਣਦਿਆਂ ਆਇਆ ਜੀ।

ਕੀਤਾ ਓਸ ਧੰਨਵਾਦ ਸੀ ਮੇਮ ਦਾ ਜੀ,
ਨਾਲ ਅਦਬ ਦੇ ਸੀਸ ਝੁਕਾਇਆ ਸੀ।
ਦਰਬਾਰਾ ਸਿੰਘ ਦੀ ਭੈਣੀ ਸੀ ਠਾਹਰ ਲੋਕੋ,
ਪਿੰਡੋਂ ਵੇਚ ਗੁਰ ਚਰਨੀਂ ਉਹ ਆਇਆ ਸੀ।
ਗੁਰੂ ਘਰ ਦਾ ਸੇਵਕ ਗੁਰੂ ਖਾਲਸਾ ਜੀ,
ਨਾਮਧਾਰੀ ਉਹ ਮਿਸ਼ਨ ਪਰਨਾਇਆ ਸੀ।
ਖ਼ਬਰ ਪਈ ਜਦ ਗੁਰਾਂ ਦੀ ਠਾਹਰ ਕੰਨੀਂ,
ਸੁਣ ਕੇ ਚਿਹਰੇ 'ਤੇ ਨੂਰ ਝੱਟ ਛਾਇਆ ਸੀ।
ਕਰਾਂ ਜਾ ਦੀਦਾਰੇ ਮਯਾਂਮਾਰ ਗੁਰ ਦੇ,
ਮਨ ਅੰਦਰ ਉਸ ਮਤਾ ਪਕਾਇਆ ਸੀ।
ਭੇਸ ਬਦਲ ਗਿਆ ਪਹੁੰਚ ਰੰਗੂਨ ਹੈ ਸੀ,
ਜਾ ਕੇ ਗੁਰੂ ਦੀਦਾਰ ਉਸ ਪਾਇਆ ਸੀ।
ਗੁਰੂ ਦੀਦ ਪਾਈ ਪਾ ਕੇ ਧੰਨ ਹੋਇਆ,
ਜਨਮ ਸਫਲਾ ਓਸ ਬਣਾਇਆ ਸੀ।
ਗੁਰਾਂ ਤਾਈਂ ਉਸ ਭੈਣੀ ਦੀ ਖ਼ਬਰ ਦਿੱਤੀ,
ਹੁਕਮ ਭੈਣੀ ਲਈ ਗੁਰੋਂ ਲਿਖਾਇਆ ਸੀ।
ਪਾ ਕੇ ਘੱਟਾ ਅਧਿਕਾਰੀਆਂ ਦੇ ਅੱਖੀਂ,
'ਹੁਕਮਨਾਮਾ' ਉਹ ਗੁਰੋਂ ਲਿਆਇਆ ਸੀ।

'ਹੁਕਮਨਾਮਾ' ਉਸ ਆ ਦਰਬਾਰ ਦਿੱਤਾ,
ਚੜ੍ਹਦੀਕਲਾ ਦੀ ਕਰੀ ਅਰਦਾਸ ਹੈ ਸੀ।
ਲਿਖਿਆ ਪੰਥ ਲਈ ਗੁਰਾਂ ਜੋ ਖਾਸ ਹੱਥੀਂ,
ਲਿਖਿਆ ਕਾਰਜ ਵੀ ਗੁਰਾਂ ਨੇ ਖਾਸ ਹੈ ਸੀ।
ਬੁੱਧ ਸਿੰਘ ਨੂੰ ਦਿੱਤੀ ਸੀ ਗੁਰਾਂ ਗੱਦੀ,
ਭੇਜਿਆ ਗੁਰਾਂ ਦਰਬਾਰਾ ਸਿੰਘ ਪਾਸ ਹੈ ਸੀ।
ਬੁੱਧ ਸਿੰਘ ਨੂੰ 'ਹਰੀ ਸਿੰਘ' ਨਾਮ ਦਿੱਤਾ,

ਪੜ੍ਹਿਆ ਸੰਗਤ ਦੇ ਵਿੱਚ ਨਿਵਾਸ ਹੈ ਸੀ।
ਵੇਲ ਪੰਥ ਦੀ ਹਰੀ ਸਿੰਘ ਹਰੀ ਰੱਖੇ,
ਹੋਇਆ ਭੈਣੀ 'ਚ ਗੁਰੂ ਪ੍ਰਕਾਸ਼ ਹੈ ਸੀ।
ਸੰਗਤ ਆਂਵਦੀ ਗੁਰਾਂ ਦੀ ਦੀਦ ਖਾਤਰ,
ਉਪਜਿਆ ਦੀਦ ਲਈ ਮਨਾਂ ਹੁਲਾਸ ਹੈ ਸੀ।

## (ਕਬਿੱਤ)

ਪਹੁੰਚੀ ਖ਼ਬਰ ਜਦੋਂ ਭੈਣੀ ਦਰਬਾਰ ਹੈ ਸੀ,
ਪੜ੍ਹ ਕੇ ਹੁਕਮਨਾਮਾ, ਪੰਥ ਨੂੰ ਸੁਣਾਇਆ ਸੀ।
ਸੰਗਤ ਦੇ ਚਿਹਰਿਆਂ ਤੇ, ਵੱਖਰਾ ਜਲਾਲ ਹੈ ਸੀ।
ਚੜ੍ਹਦੇ ਦੀ ਲਾਲੀ ਜਿਹਾ, ਨੂਰ ਮੁੱਖ ਆਇਆ ਸੀ।
ਦਿੱਤੀ ਗੁਰ ਗੱਦੀ ਗੁਰਾਂ, ਬੁੱਧ ਸਿੰਘ ਵੀਰ ਤਾਈਂ,
ਬੁੱਧ ਸਿੰਘੋਂ 'ਹਰੀ ਸਿੰਘ' ਨਾਮ ਉਸ ਪਾਇਆ ਸੀ।
ਸੰਗਤ ਦੇ ਦਿਲਾਂ ਤਾਈਂ, ਹੋਇਆ ਧਰਵਾਸ ਹੈ ਸੀ,
ਖ਼ਤ ਇਸ ਪੰਥ ਵਾਲਾ, ਰਾਹ ਰੁਸ਼ਨਾਇਆ ਸੀ।

*************************

## ਸਰਗ ਵੀਹਵਾਂ

### (ਦੋਹਿਰਾ)

ਖ਼ਬਰ ਗੁਰਾਂ ਦੀ ਪਾਇਕੇ, ਮਿਲਿਆ ਦਿਲਾਂ ਸਕੂਨ।
ਸਿੰਘ ਵਹੀਰਾਂ ਘੱਤਦੇ, ਲੋਕੋ ਵੱਲ ਰੰਗੂਨ।

### (ਬੈਂਤ)

ਬੰਦੀ ਖਾਨੇ ਟਿਕਾਣੇ ਦੀ ਖ਼ਬਰ ਸੁਣ ਕੇ,
ਸੰਗਤ ਚਿਹਰਿਆਂ, ਆਇਆ ਜਲਾਲ ਹੈ ਸੀ।
ਪਾਉਣ ਲਈ ਦੀਦਾਰ, ਸਿੰਘ ਗੁਰਾਂ ਦੇ ਜੀ,
ਤੁਰੇ ਵੱਲ ਰੰਗੂਨ ਵਿੱਚ, ਭਾਲ਼ ਹੈ ਸੀ।
ਭੇਸ ਬਦਲ ਕੇ, ਪਹੁੰਚੇ ਰੰਗੂਨ ਹੈ ਸਨ,
ਧੰਨ ਸਿਦਕ ਤੇ, ਸਿੰਘਾਂ ਦੀ ਘਾਲ ਹੈ ਸੀ।
ਜੰਗਲ ਬੇਲਿਆਂ ਤਾਈਂ, ਖੰਘਾਲ ਦਿਆਂ,
ਪਹੁੰਚੇ ਅਸਲ ਟਿਕਾਣੇ, ਹਰ ਹਾਲ ਹੈ ਜੀ।

ਪਹੁੰਚ ਸਾਧੂਆਂ ਨਾਲ ਸੰਵਾਦ ਕੀਤਾ,
ਕੀਤਾ ਆਪਣਾ ਦਰਦ ਬਿਆਨ ਉਨ੍ਹਾਂ।
ਅੱਗੋਂ ਸਾਧੂਆਂ ਸੁਣੀ ਹੈ ਵਾਰਤਾ ਜੀ,
ਕਰੀਂ ਅਰਜ਼ ਜੋ ਨਾਲ ਧਿਆਨ ਉਨ੍ਹਾਂ।
ਸੁਣ ਕੇ ਵਾਰਤਾ ਸਾਧੂ ਪ੍ਰਸੰਨ ਹੋਏ,
ਹਰ ਸਹਿਯੋਗ ਦੀ ਦਿੱਤੀ ਜ਼ੁਬਾਨ ਉਨ੍ਹਾਂ।
ਇਸ ਤਰ੍ਹਾਂ ਡੇਰਾ ਉਹ ਠਹਿਰ ਗਾਹ ਬਣਿਆ,
ਜਦੋਂ ਹੋ ਗਿਆ ਸੀ ਗਿਆਨ ਉਨ੍ਹਾਂ।

ਸਾਧੂ ਆਪ ਗੁਰੂ ਪ੍ਰੀਤ ਦੇ ਰੰਗ ਰੰਗੇ,
ਕਰਦੇ ਧਰਮ ਦੀ ਸਮਝ ਕੇ ਕਾਰ ਸਾਧੂ।
ਨਾਮ ਜਪਦੇ ਕਰਨ ਤਪੱਸਿਆ ਜੀ,

ਦਿੰਦੇ ਸਿੰਘਾਂ ਨੂੰ ਨੇ ਸਤਿਕਾਰ ਸਾਧੂ।
ਖਾਣ ਪੀਣ ਤੇ ਬੈਠਣ ਦੀ ਠਾਹਰ ਦੇ ਕੇ,
ਕਰਦੇ ਸਿੰਘਾਂ' ਤੇ ਪਰਉਪਕਾਰ ਸਾਧੂ।
ਸਾਧੂ ਨਾਮ ਹੈ ਲੋਕੋ ਸਾਧਨਾ ਦਾ,
ਕਰਦੇ ਸਿੰਘਾਂ ਨੂੰ ਦਿਲੋਂ ਨੇ ਪਿਆਰ ਸਾਧੂ।

ਜਾ ਕੇ ਠਹਿਰਦੇ ਡੇਰੇ, ਗੁਰੂ ਦੀਦ ਖਾਤਰ,
ਨਿਕਲਣ ਸੈਰ ਲਈ, ਦੀਦ ਨੇ ਪਾ ਲੈਂਦੇ,
ਹੱਥ ਜੋੜ ਨੇ ਗੁਰਾਂ ਪ੍ਰਣਾਮ ਕਰਦੇ,
ਸ਼ਰਧਾ ਨਾਲ ਨੇ ਸੀਸ ਝੁਕਾ ਲੈਂਦੇ।
ਸੁਭਾ ਸ਼ਾਮ ਜਦੋਂ ਬੈਠਦੇ ਗੁਰੂ ਆ ਕੇ,
ਦੂਰੋਂ ਬਰਾਂਮਦੇ ਨਿਗ੍ਹਾ ਟਿਕਾ ਲੈਂਦੇ।
ਗੁਰੂ ਸਿੰਘਾਂ ਦੀ ਕਰ ਪਹਿਚਾਣ ਲੋਕੋ,
ਆਸਣ ਵਿੱਚ ਬਰਾਂਡੇ ਸਜਾ ਲੈਂਦੇ।

ਵਕਤ ਮਿਲਦਿਆਂ ਫ਼ਤਹਿ ਦੀ ਸਾਂਝ ਪੈਂਦੀ,
ਬੰਨ੍ਹ ਕਾਗਜ਼ ਨੂੰ ਵੱਟਿਆਂ ਜਾਂ ਰਾਹ ਲੈਂਦੇ।
ਜਾਂ ਫਿਰ ਹੱਥ ਗਰਮ ਕਰ ਕਿਸੇ ਸੰਤਰੀ ਦਾ,
ਮਿਲਦੇ ਗੁਰਾਂ ਨੂੰ ਦੀਦ ਨੇ ਪਾ ਲੈਂਦੇ।
ਅੱਗੋਂ ਗੁਰੂ ਲਿਖ ਭੇਜਦੇ ਹੁਕਮਨਾਮਾ,
ਪਾ ਹੁਕਮ ਨੇ ਆਪਣਾ ਰਾਹ ਲੈਂਦੇ।
ਅੰਬਾਂ ਛਾਵੇਂ ਬਹਿ ਤੱਕਦੇ ਰਾਹ ਗੁਰ ਦੀ,
ਨਿਗ੍ਹਾ ਰਾਹਾਂ 'ਤੇ ਹੈਣ ਟਿਕਾ ਲੈਂਦੇ।

ਵਕਤ ਬੀਤਦਾ ਲੰਘਦੀਆਂ ਇਵੇਂ ਘੜੀਆਂ,
ਲੰਘੇ ਦਿਨ ਮਹੀਨੇ ਸਨ ਸਾਲ ਲੋਕੋ।
ਦਰਸ਼ਨ ਦੀਦ ਤੇ ਗੁਰਾਂ ਦਾ ਰਾਬਤਾ ਜੀ,
ਜੁੜਿਆ ਰਿਹਾ ਇੰਜ ਸਿੰਘਾਂ ਦੇ ਨਾਲ ਲੋਕੋ।

ਹੁਕਮਨਾਮੇ ਗੁਰ ਭੇਜਦੇ ਰਹੇ ਭੈਣੀ,
ਹੱਥੀਂ ਆਪਣੇ ਸਿੰਘਾਂ ਸੰਭਾਲ ਲੋਕੋ।
ਸੰਨ ਅਠਾਰਾਂ ਸੌ ਪਚੱਤਰੋਂ ਅੱਸੀ ਆਇਆ,
ਚੱਲਦਾ ਸਿਲਸਿਲਾ ਰਿਹਾ ਪੰਜ ਸਾਲ ਲੋਕੋ।

## (ਕਬਿੱਤ)

ਗੁਰਾਂ ਦੇ ਦੀਦਾਰ ਲਈ, ਅੰਬਾਂ ਛਾਵੇਂ ਬੈਠ ਜਾਂਦੇ,
ਕਰਦੇ ਦੀਦਾਰ ਜਾਂਦੇ, ਰਾਹੀਆਂ ਨੂੰ ਨਿਹਾਰ ਦੇ।
ਝੁਕ ਜਾਂਦਾ ਸਿਰ ਜਦੋਂ, ਲੰਘਦੇ ਗੁਰੂ ਨੇ ਰਾਹੋਂ,
ਅੱਖੀਆਂ 'ਚ ਨੀਰ ਭਰੇ, ਵਿੱਚ ਸਤਿਕਾਰ ਦੇ।
ਹਾਕਮ ਦੀ ਬਾਜ਼ ਅੱਖ, ਤਾਈਂ ਨਾ ਭਿਣਕ ਕੋਈ,
ਕਰਕੇ ਦੀਦਾਰ ਲੋਕੋ, ਹਿਰਦਿਆਂ ਠਾਰਦੇ।
ਪਾ ਕੇ ਮੌਕਾ ਗੁਰਾਂ ਤਾਈਂ, ਮਿਲ ਲੈਂਦੇ 'ਸੰਤ ਸਿੰਘਾ',
ਰੱਖ ਕੇ ਤਲੀ 'ਤੇ ਮਇਆ, ਜਾਂ ਨੇ ਪਹਿਰੇਦਾਰ ਦੇ।

ਕਰਨ ਸੁਚੇਤ ਸਿੰਘਾਂ, ਲਿਖਦੇ ਹੁਕਮਨਾਮੇ,
ਲਿਖਿਆ ਕੰਧਾਂ ਦੇ ਉੱਤੇ, ਇਉਂ ਨੇ ਉਚਾਰਦੇ।
ਮਿਲਣ ਦੀ ਕੋਸ਼ਿਸ਼ ਜੋ, ਆਦਮੀ ਕਰੇਗਾ ਇਸ,
ਝੱਟ ਫੜ ਸੁੱਟੋ ਓਸ, ਵਿੱਚ ਕਾਰਾਗਾਰ ਦੇ।
ਖਤਰਾ ਹੈ ਵੱਡਾ ਇਹ, ਬੰਦਾ ਸਰਕਾਰ ਲਈ,
ਲਿਖ ਵੱਡੇ ਗੋਰੇ ਲਾਇਆ, ਉੱਤੇ ਹੈ ਦੀਵਾਰ ਦੇ।
ਇਸ ਪਿੱਛੇ ਲੋਕ ਬੜੇ, ਕਰੇ ਨਾ ਫਸਾਦ ਕੋਈ,
ਐਨਾ ਵੱਡਾ ਭੈਅ ਦਿਲ, ਗੋਰੀ ਸਰਕਾਰ ਦੇ।

ਕਰ ਅਰਦਾਸ ਲਿਖ, ਸੁੱਟਦੇ ਨੇ ਵੱਟੇ ਬੰਨ੍ਹ,
ਕਦੇ ਗੁਰਾਂ ਹੱਥੋਂ ਲਿਖੇ, ਸ਼ਬਦਾਂ ਨੂੰ ਪਾਉਣ ਜੀ।
ਭੇਜਣ ਹੁਕਮਨਾਮੇ ਗੁਰੂ, ਹੱਥੀਂ ਇੰਜ ਸਿੰਘਾਂ,
ਅੱਗੇ ਸਿੰਘ ਉਨ੍ਹਾਂ ਤਾਈਂ, ਭੈਣੀ 'ਚ ਪਚਾਉਣ ਜੀ।

ਗੁਪਤ ਪਛਾਣ ਸਾਰੀ, ਕਿਸੇ ਨਾ ਖ਼ਬਰ ਕੋਈ,
ਰੱਖੇ ਗੁਰਾਂ ਨਾਮ ਐਸੇ, ਕਿਹੜਾ ਕੀ ਹੈ ਕੌਣ ਜੀ।
'ਸੰਤ ਸਿੰਘਾ' ਏਸ ਤਰ੍ਹਾਂ, ਹੱਥੀਂ ਲਿਖ ਖ਼ੁਦ ਗੁਰੂ,
ਆਪਣੇ ਸੁਨੇਹੇ ਅੱਗੇ, ਭੈਣੀ ਤਾਈਂ ਲਾਉਣ ਜੀ।

ਖ਼ੁਦ ਨੂੰ ਦਿਆਲ ਸਿੰਘ, ਨਾਨੂੰ ਕਿਰਪਾਲ ਸਿੰਘ,
ਰੂਸ ਨੂੰ ਸਰੂਪ ਸਿੰਘ, ਲਿਖਣਾ ਵਿਚਾਰਨਾ।
ਬਿੱਲਾ ਸਿੰਘ ਨਾਉਂ ਉਨ੍ਹਾਂ, ਦਿੱਤਾ ਅੰਗਰੇਜ਼ ਤਾਈਂ,
ਰਹੇ ਜੋ ਗੁਪਤ ਭੇਤ, ਨਾਮ ਹੈ ਪੁਕਾਰਨਾ।
ਬੁੱਧ ਸਿੰਘ ਤਾਈਂ ਨਾਮ, ਹਰੀ ਸਿੰਘ ਦਿੱਤਾ ਗੁਰਾਂ,
ਨਾਮਧਾਰੀ ਪੰਥ ਵਾਲਾ, ਮਹਿਲ ਉਸਾਰਨਾ।
ਇਨ੍ਹਾਂ ਨਾਮਾਂ ਲਿਖੇ ਗੁਰਾਂ, ਪੰਥ ਨੂੰ ਹੁਕਮਨਾਮੇ,
ਲੱਗੇ ਜੋ ਖ਼ਬਰ ਕਿਸੇ, ਤਾਈਂ ਕੋਈ ਸਾਰ ਨਾ।

ਉੱਚੀ ਲੰਮੀ ਸੋਚ ਵਾਲਾ, ਹੈ ਸੀ ਕਿਰਦਾਰ ਏਹਾ,
ਸਭੇ ਹੀ ਨਾਵਾਂ ਦੇ ਤਾਈਂ, ਵੱਖ ਰੰਗੀ ਢਾਲ਼ਿਆ।
ਹਰ ਇੱਕ ਨਾਮ ਤਾਈਂ, ਦਿੱਤੀ ਸੀ ਪਛਾਣ ਵੱਖ,
ਗੁਪਤ ਸੁਨੇਹਾ ਰਹੇ, ਸਮੇਂ ਨੂੰ ਖੰਘਾਲ਼ਿਆ।
ਗੁਰ ਮਰਿਯਾਦਾ ਨਾਲ, ਰੰਗ ਦੇਸ਼ ਭਗਤੀ ਦਾ,
ਰਾਹ ਰੁਸ਼ਨਾਉਣ ਵਾਲਾ, ਦੀਵਾ ਗੁਰਾਂ ਬਾਲ਼ਿਆ।
ਜੇਲ੍ਹ 'ਚੋਂ ਹੁਕਮਨਾਮੇ, ਭੇਜਣੇ ਵਿਦੇਸ਼ੀਂ ਲੋਕੋ,
ਇਵੇਂ ਦੇਸ਼ ਭਗਤੀ ਨੂੰ, ਉਨ੍ਹਾਂ ਸੀ ਸੰਭਾਲ਼ਿਆ।

****************************************

## (ਬੈਂਤ)

ਪੰਜ ਵਰ੍ਹੇ ਸਰਕਾਰ ਨਾ ਖ਼ਬਰ ਲੱਗੀ,
ਵਰ੍ਹੇ ਅੱਸੀਵੇਂ ਹੋਇਆ ਸੀ ਜ਼ਾਹਰ ਲੋਕੋ।
ਹਿੰਦ ਲਿਖ ਰੰਗੂਨ ਇਤਲਾਹ ਦਿੱਤੀ,
ਸਿੰਘ ਮਿਲਦੇ ਗੁਰਾਂ ਜਾ ਠਾਹਰ ਲੋਕੋ।
ਕਰਕੇ ਸਖਤੀ ਕਰੋ ਨਿਸ਼ਾਨ ਦੇਹੀ,
ਆਵੇ ਗੱਲ ਕਿੰਜ ਜੇਲ੍ਹ ਤੋਂ ਬਾਹਰ ਲੋਕੋ।
ਕੋਈ ਸੰਤਰੀ ਕਰੇ ਕੀ ਅਣਗਿਹਲੀ,
ਲਿਖਿਆ ਕਰਨ ਲਈ ਘੋਖ ਵਿਚਾਰ ਲੋਕੋ।
ਕੀ ਨੇ ਲਿਖ ਕੇ ਭੇਜਦੇ ਕਿਵੇਂ ਅੱਗੇ,
ਕਰਦੇ ਕੰਮ ਨੇ ਕਿਸ ਪ੍ਰਕਾਰ ਲੋਕੋ।
ਲਿਖਕੇ ਭਾਰਤ ਸਰਕਾਰ ਰੰਗੂਨ ਤਾਈਂ,
ਕੀਤਾ ਖ਼ਤ ਰਾਹੀ ਖਬਰਦਾਰ ਲੋਕੋ।

## (ਕਬਿੱਤ)

ਲਿਖਿਆ ਹਾਕਮਾਂ ਨੇ ਹੈ, ਲਿਖਿਆ ਸਨੇਹਾ ਖਾਸ,
ਦਿੱਤਾ ਹੈ ਸੁਨੇਹਾ ਖ਼ਤ, ਰਾਹੀਂ ਜੀ ਰੰਗੂਨ ਨੂੰ।
ਮਿਲਦੇ ਨੇ ਸਿੰਘ ਆ ਕੇ, ਗੁਰਾਂ ਨੂੰ ਗੁਪਤ ਕਿਵੇਂ,
ਲਿਖਿਆ ਸੀ ਸਾਫ਼ ਉਨ੍ਹਾਂ, ਲੋਕੋ ਮਜਬੂਨ ਨੂੰ।
ਰੱਖੋ ਨਿਗਰਾਨੀ ਪੂਰੀ, ਕੱਢੋ ਇਸ ਭੇਤ ਤਾਈਂ,
ਛੱਡਣਾ ਨਾ ਦੇਖੋ ਤੁਸੀਂ, ਕਿਸੇ ਵੀ ਹੈ ਊਨ ਨੂੰ।
ਮਿਲਿਆ ਸੁਨੇਹਾ ਜਦੋਂ, ਕੀਤੀ ਸਖਤਾਈ ਹੈ ਸੀ,
ਰੱਖਣ ਨਜ਼ਰ ਭਾਵੇਂ, ਆਵੇ ਕੋਈ ਚੂਨ ਨੂੰ।

ਸੁੱਟਿਆ ਹੁਕਮਨਾਮਾ, ਗੁਰਾਂ ਨੇ ਲਪੇਟ ਜਦੋਂ,
ਧੰਨਾ ਸਿੰਘ ਗੁੰਮਟੀ ਨੂੰ, ਅੱਗੇ ਹੈ ਪੁਚਾਉਣ ਨੂੰ।
ਧੰਨਾ ਸਿੰਘ ਚੁੱਕਿਆ ਸੀ, ਬੜੀ ਨਾਲ ਫੁਰਤੀ ਦੇ,

ਪੈ ਗਏ ਸਿਪਾਹੀ ਭੱਜ, ਫੜਨ ਫੜਾਉਣ ਨੂੰ।
ਅਬਦੁੱਲਾ ਖ਼ਾਨ ਨੇ ਜਾ, ਘੇਰਿਆ ਗੁਰਾਂ ਦਾ ਸਿੰਘ,
ਫੜ੍ਹ ਲਿਆ ਉਸ ਜਾ ਕੇ, ਰੈਂਕ ਹੈ ਵਧਾਉਣ ਨੂੰ।
ਕੀਤਾ ਸੀ ਹਵਾਲੇ ਉਸ, ਜਾ ਕੇ ਅਧਿਕਾਰੀਆਂ ਦੇ.
ਵਿੱਚ ਸੀ ਸਲਾਖਾਂ ਬੈਠੇ, ਕਾਹਲੇ ਜੋ ਪਾਉਣ ਨੂੰ।

ਕਰਕੇ ਚਲਾਣ ਪੇਸ਼, ਕੀਤਾ ਜਾ ਕੇ ਜੱਜ ਸਾਹਵੇਂ,
ਪੁੱਛਦਾ ਵਕੀਲ ਖੜ੍ਹਾ, ਲੋਕੋ ਹੈ ਸਵਾਲ ਜੀ।
ਕਿਸ ਥਾਂ ਤੋਂ ਫੜਿਆ ਹੈ, ਕਰਨੀ ਨਿਸ਼ਾਨ ਦੇਹੀ,
ਦੇ ਦਿਓ ਹਵਾਲਾ ਪੂਰਾ, ਰੱਖਿਓ ਖਿਆਲ ਜੀ।
ਦਿੱਤੀ ਜੋ ਨਿਸ਼ਾਨ ਦੇਹੀ, ਜੇਲ੍ਹ ਦੀ ਹਦੂਦ ਹੈ ਨਾ,
ਬਣੀ ਸੀ ਨਿਸ਼ਾਨ ਦੇਹੀ, ਸਿੰਘ ਲਈ ਢਾਲ਼ ਜੀ।
ਛੱਡਿਆ ਸੀ ਜੱਜ ਉਸ, ਦੋਸ਼ ਤੋਂ ਮੁਕਤ ਕਰ,
ਭੇਜਣਾ ਵਾਪਸ ਕੀਤਾ, ਇੱਜ਼ਤ ਦੇ ਨਾਲ ਜੀ।

## (ਬੈਂਤ)

ਹੁੰਦੇ ਕੌਮ ਦੇ ਵਿੱਚ ਗ਼ਦਾਰ ਜੇ ਨਾ,
ਐਥੇ ਹੋਣੀਆਂ ਹੋਰ ਕਹਾਣੀਆਂ ਸੀ।
ਕਦੇ ਹੁੰਦਾ ਗ਼ੁਲਾਮ ਪੰਜਾਬ ਹੈ ਨਾ,
ਗੱਲਾਂ ਕਿਸ ਇਤਿਹਾਸ ਦੁਹਰਾਣੀਆਂ ਸੀ।
ਸ਼ਾਹ ਮੁਹੰਮਦ ਨਾ ਲਿਖਦਾ 'ਜੰਗਨਾਮਾ',
ਲਾਹਣਤਾਂ ਕਿਸ ਨੇ ਡੋਗਰਿਆਂ ਪਾਣੀਆਂ ਸੀ।
ਕਤਲਗਾਹ ਨਾ ਕਦੇ ਦਰਬਾਰ ਬਣਦਾ,
ਗੱਲਾਂ ਬਾਹਰ ਨਾ ਭੇਤ ਦੀਆਂ ਜਾਣੀਆਂ ਸੀ।
ਪੁੱਤ ਨਿਰਦੋਸ਼ ਨਾ ਮਾਵਾਂ ਦੇ ਕਦੇ ਮਰਦੇ,
ਰੁਲ਼ਦੀ ਪਤ ਨਾ ਵਿੱਚ ਜੀ ਢਾਣੀਆਂ ਸੀ।
'ਸੰਤ ਸਿੰਘਾ' ਕਿਸ ਲਿਖਣੀਆਂ ਸਨ ਵਾਰਾਂ,
ਕਿਸ ਨੇ ਖੜ੍ਹ ਪੰਡਾਲ ਵਿੱਚ ਗਾਣੀਆਂ ਸੀ।

ਕੁਝ ਵਿਸਰੇ ਪਲਾਂ ਨੂੰ ਯਾਦ ਕਰਕੇ,
ਕਥਾ ਹਾਂ ਮੈਂ ਫਿਰ ਦੁਹਰਾਉਣ ਲੱਗਾ।
ਪੱਖ ਰਹਿ ਗਿਆ ਜਿਹੜਾ ਸੀ ਨਜ਼ਰਾਂ ਤੋਂ,
ਉਹਦੇ ਉੱਤੇ ਹਾਂ ਚਾਨਣਾਂ ਪਾਉਣ ਲੱਗਾ।
ਈਸ਼ਰ ਸਿੰਘ ਰਮਦਾਸੀਆਂ ਦੂਤ ਖ਼ੁਫ਼ੀਆ,
ਭੇਦ ਜਾ ਸਰਕਾਰ ਪੁਚਾਉਣ ਲੱਗਾ।
ਹੁਕਮਨਾਮਿਆਂ ਨਕਲਾਂ ਭੇਜ ਅੱਗੇ,
ਬਾਰਬਟਨ ਦੇ ਹੱਥ ਫੜਾਉਣ ਲੱਗਾ।
ਬਾਰਬਟਨ ਡੀ. ਐਸ. ਪੀ. ਲੁਧਿਆਣਾ,
ਕਦੋਂ ਸੀ ਇਹ ਦੋਸਤੋ ਚਾਹੁਣ ਲੱਗਾ।
ਕਥਾ ਵਿੱਚ ਇਤਿਹਾਸ ਦੇ ਦਰਜ ਜਿਹੜੀ,
ਖੜ੍ਹ ਕੇ ਪਰ੍ਹਾਂ ਦੇ ਵਿੱਚ ਸੁਣਾਉਣ ਲੱਗਾ।

ਬਾਰਬਟਨ ਨੇ ਮਾਰਿਆ ਆਣ ਛਾਪਾ,
ਕੋਨਾ ਕੋਨਾ ਦਰਬਾਰ ਖੰਘਾਲਿਆ ਸੀ।
ਬੀਬੀ ਅਤਰੀ ਪਾਸੋਂ ਫੜ੍ਹੇ ਸਨ ਹੁਕਮਨਾਮੇ,
ਫੜ੍ਹਕੇ ਉਨ੍ਹਾਂ ਸਰਕਾਰ ਸੰਭਾਲਿਆ ਸੀ।
ਭੈਅ ਪਿਆ ਸਰਕਾਰ ਨੂੰ ਗ਼ਦਰ ਦਾ ਸੀ,
ਕੀਤੀ ਦੇਰ ਜੇ ਜਾਣਾ ਨਾ ਟਾਲ਼ਿਆ ਸੀ।
ਹੁਕਮਨਾਮਿਆਂ ਰਾਹੀਂ ਗੁਰਾਂ ਜੇਲ੍ਹ ਵਿੱਚੋਂ,
ਦੀਵਾ ਏਹਾ ਕ੍ਰਾਂਤੀ ਦਾ ਬਾਲ਼ਿਆ ਸੀ।

ਮਹਾਰਾਜਾ ਦਲੀਪ ਸਿੰਘ ਅਤੇ ਰਸ਼ੀਆ,
ਗੁਰਾਂ ਜੇਲ੍ਹੋਂ ਸਬੰਧ ਬਣਾ ਲਏ ਸਨ।
ਘੜਤਾਂ ਘੜਦੇ ਵਿੱਚ ਇਸ਼ਾਰਿਆਂ ਦੇ,
ਬੈਠੇ ਜੇਲ 'ਚੋਂ ਨੀਤੀ ਸਮਝਾ ਰਹੇ ਸਨ।
ਡਰ ਪਿਆ ਸਰਕਾਰ ਨੂੰ ਸੀ ਐਸਾ,

ਦਿਨ ਨੇੜੇ ਬਗ਼ਾਵਤ ਜਿਉਂ ਆ ਰਹੇ ਸਨ।
ਗੁਰਾਂ ਤਾਈਂ ਇੱਕ ਥਾਂ ਤੋਂ ਥਾਂ ਦੂਜੀ,
ਇਸੇ ਲਈ ਫਰੰਗੀ ਪੁਚਾ ਰਹੇ ਸਨ।

ਮਯਾਂਮਾਰ ਰੰਗੂਨ ਤੋਂ ਮਰਗੋਈ,
ਉਨ੍ਹਾਂ ਗੁਰਾਂ ਨੂੰ ਸੀ ਭਿਜਵਾਏ ਦਿੱਤਾ।
'ਅਨੰਦਾ' ਨਾਮ ਜਹਾਜ਼ ਦਾ ਵਿੱਚ ਜਿਸਦੇ,
ਅਠਾਰਾਂ ਸਤੰਬਰ ਨੂੰ ਗੁਰਾਂ ਬਹਾਏ ਦਿੱਤਾ।
ਨਾਨੂੰ ਸੇਵਕ ਨੰਦ ਲਾਲ ਲਾਂਗਰੀ ਦਾ,
ਟਿਕਟ ਨਾਲ ਸੀ ਉਨ੍ਹਾਂ ਕਟਾਏ ਦਿੱਤਾ।
ਇਵੇਂ ਸਿੰਘਾਂ ਤੋਂ ਨਾਤਾ ਤੋੜਨੇ ਦਾ,
ਯਤਨ ਉਨ੍ਹਾਂ ਸੀ ਫੇਰ ਬਣਾਏ ਦਿੱਤਾ।

ਰਹਿੰਦੇ ਵਿੱਚ ਰੰਗੂਨ ਨਾਨੂੰ ਸਿੰਘ ਤਾਈਂ,
ਕਦੇ ਝਿੜਕਦੇ ਕਦੇ ਪੁਚਕਾਰ ਲੈਂਦੇ।
ਕਦੇ ਕਦਾਈਂ ਤਾਂ ਹੱਥ ਵੀ ਚੁੱਕ ਲੈਂਦੇ,
ਕਦੇ ਧੱਫਾ ਵੀ ਹੈ ਸਨ ਮਾਰ ਲੈਂਦੇ।
ਇਹੋ ਵਿੱਚ ਮਰਗੋਈ ਵਿਵਹਾਰ ਹੈ ਸੀ,
ਲੜਦੇ ਝਗੜਦੇ ਬਹੁਤੀ ਨਾ ਸਾਰ ਲੈਂਦੇ।
ਦਿਲ ਦਾ ਭੇਤ ਨਾ ਕਿਸੇ ਨੂੰ ਲੈਣ ਦੇਂਦੇ,
ਕਰਦੇ ਇਵੇਂ ਦੀ ਕਰ ਸਨ ਕਾਰ ਲੈਂਦੇ।
ਦੇਖ ਸੰਤਰੀ ਢੰਗ ਵਿਵਹਾਰ ਤਾਈਂ,
ਅੱਖੀਂ ਦੇਖ ਕੇ ਸਨ ਵਿਸਾਰ ਲੈਂਦੇ।
ਚਾਹੁੰਦੇ ਨਾਨੂੰ ਸਨ ਮੁੜੇ ਪੰਜਾਬ ਵਾਪਸ,
ਮੂੰਹੋਂ ਬੋਲ ਸਨ ਕਦੇ ਉਚਾਰ ਲੈਂਦੇ।

ਆਖਰ ਨਵੰਬਰ ਇਕਾਸੀ ਨੂੰ ਨਾਨੂੰ,
ਮੌਲਮੀਨ ਰਾਹੇਂ ਪੰਜਾਬ ਨੂੰ ਆਇਆ ਸੀ।

ਭੈਣੀ ਆਉਣ ’ਤੇ ਉਸ ਤੇ ਰੋਕ ਹੈ ਸੀ,
ਸਿੰਘ ਸਿਦਕੀ ਭੇਸ ਵਟਾਇਆ ਸੀ।
ਭੇਸ ਬਦਲਕੇ ਪਹੁੰਚਿਆ ਉਹ ਭੈਣੀ,
ਹਾਲ ਗੁਰਾਂ ਦਾ ਆਣ ਸੁਣਾਇਆ ਸੀ।
ਹਰੀ ਸਿੰਘ ਗੁਰਾਂ ਨੇ ਹਾਲ ਸੁਣਕੇ,
ਸੀਨੇ ਆਪਣੇ ਨਾਨੂੰ ਨੂੰ ਲਾਇਆ ਸੀ।

ੳਧਰ ਗੋਰੀ ਸਰਕਾਰ ਇਹ ਸਮਝਿਆ ਸੀ,
ਸਦਮਾ ਲੱਗਾ ਕੋਈ ਗੁਰਾਂ ਹੈ ਆਣ ਭਾਰੀ।
ਹਿੱਲ ਗਿਆ ਤਵਾਜਨ ਦਿਮਾਗ ਦਾ ਜੋ,
ਗੱਲ ਸਮਝ ਨਾ ਸਕੇ ਪਰ ਉਹ ਸਾਰੀ।
ਸੱਦੇ ਡਾਕਟਰ ਗੁਰਾਂ ਦਿਖਾਉਣ ਖਾਤਰ.
ਲੱਭੀ ਡਾਕਟਰਾਂ ਕੋਈ ਨਾ ਬਿਮਾਰੀ।
ਨੰਦੂ ਸਮਝਦਾ, ਰਿਹਾ ਜੋ ਲਾਂਗਰੀ ਹੈ,
ਗੁਰਾਂ ਹੈ ਕੋਈ ਯੋਜਨਾ ਮਨ ਧਾਰੀ।

ਇਕੱਲਿਆਂ ਰਹਿਣ ਨੂੰ ਗੁਰੂ ਤਰਜੀਹ ਦੇਂਦੇ,
ਬੈਠ ਇਕਾਂਤ ’ਚ ਮਤੇ ਪਕਾ ਰਹੇ ਸਨ।
ਮਹਾਰਾਜਾ ਦਲੀਪ ਸਿੰਘ ਤੇ ਨਾਲ ਰਸ਼ੀਆ,
ਦਿਨੋ ਦਿਨ ਸਬੰਧ ਵਧਾ ਰਹੇ ਸਨ।
ਘਾੜਤਾਂ ਘੜਦੇ ਮੂੰਹੋਂ ਖਾਮੋਸ਼ ਰਹਿ ਕੇ,
ਜਾਗ ਦੇਸ਼ ਪ੍ਰੇਮ ਦੀ ਲਾ ਰਹੇ ਸਨ।
ਬੈਠਾ ਸੀਨੇ ਸਰਕਾਰ ਦੇ ਸਹਿਮ ਹੈ ਸੀ,
ਦਿਨ ਨੇੜੇ ਬਗ਼ਾਵਤ ਜਿਉਂ ਆ ਰਹੇ ਸਨ।
ਗੁਰਾਂ ਤਾਈਂ ਇੱਕ ਥਾਂ ਤੋਂ ਥਾਂ ਦੂਜੀ,
ਏਸੇ ਲਈ ਫਰੰਗੀ ਪੁਚਾ ਰਹੇ ਸਨ।

## (ਕਬਿੱਤ)

ਬਾਬਾ ਗੁਰਚਰਨ ਜੋ, ਸਿਪਾਹੀ ਸਿੱਖ ਫੌਜ ਦਾ,
ਗਜ਼ਨੀ 'ਚ ਸਜ ਗਿਆ, ਕੂਕਾ ਲੈ ਗਿਆਨ ਜੀ।
ਸੈਂਟਰਲ ਏਸ਼ੀਆ 'ਚ, ਰਿਹਾ ਸਰਗਰਮ ਉਹ,
ਸੁਣ ਲਓ ਸੁਣਾਵਾਂ ਥੋਨੂੰ, ਕਰਨਾ ਧਿਆਨ ਜੀ।
ਮਿਲਦਾ ਸੀ ਰੂਸੀ ਜਰਨੈਲਾਂ ਜਾ ਸਮਰਕੰਦ,
ਕਰਦਾ ਚੜ੍ਹਤ ਕੂਕਾ, ਪੰਥ ਦੀ ਬਿਆਨ ਜੀ।
ਅੱਸੀਵੇਂ ਅਕਤੂਬਰ 'ਚ ਖ਼ਤ ਜਾ ਪੁਚਾਏ ਉਸ,
ਚੜ੍ਹਦੀ ਕਲਾ 'ਚ ਨਾਲ ਪੂਰੇ ਸੀ ਇਮਾਨ ਜੀ।

ਸੱਚਾ ਸੁੱਚਾ ਸਿੱਖ ਲੋਕੋ, ਗੁਰਾਂ ਦਾ ਜੋ ਨਾਮਧਾਰੀ,
ਬਣਿਆ ਜੋ ਕੌਮ ਦੀ ਸੀ, ਸਿੰਘ ਆਨ ਸ਼ਾਨ ਜੀ।
ਗੁਲਾਬ ਖ਼ਾਨ ਸੂਹੀਆ, ਖਾਸ ਸਰਕਾਰ ਦਾ ਜੋ,
ਦੋਗਲੀ ਸੀ ਨੀਤੀ ਪੱਲੇ, ਉਸ ਨਾ ਇਮਾਨ ਜੀ।
ਰਹਿੰਦਾ ਸਦਾ ਨਿੰਦਦਾ, ਲੋਕੋ ਅੰਗਰੇਜ਼ ਤਾਈਂ,
ਹੱਥ ਪਰ ਅੰਗਰੇਜ਼, ਓਸ ਦੀ ਕਮਾਨ ਜੀ।
ਦੇਂਦਾ ਸੀ ਖ਼ਬਰ ਉਹ, ਸਾਰੀ ਸਰਕਾਰ ਤਾਈਂ,
ਬੜਾ ਹੀ ਸ਼ਾਤਰ ਕੂੜ, ਭਰਿਆ ਜ਼ੁਬਾਨ ਸੀ।

ਰਹਿੰਦਾ ਅੰਗ ਸੰਗ ਜੋ, ਬਾਬਾ ਜੀ ਦੇ ਸਦਾ ਲੋਕੋ,
ਕਪਟੀ ਸੀ ਦਿਲ ਦਾ ਜੋ, ਲੋਕੋ ਬੇਈਮਾਨ ਸੀ।
ਐਸੇ ਬੇਈਮਾਨ ਵਿੱਚ, ਕੀਤੇ ਸੀ ਮਰਜ਼ ਪੰਥ,
ਕੀਤਾ ਜਿਨ੍ਹਾਂ ਪੰਥ ਵਾਲਾ, ਲੋਕੋ ਨੁਕਸਾਨ ਸੀ।
ਬਾਬਾ ਜੀ ਨੂੰ ਰਤਾ ਨਾ, ਖ਼ਬਰ ਹੈ ਸੀ ਖੁਫ਼ੀਏ ਦੀ,
ਸੁੱਤੀ ਸੀ ਜ਼ਮੀਰ ਜੀਹਦੀ, ਮਰਿਆ ਇਮਾਨ ਸੀ।
ਇਹੋ ਜਿਹੇ ਹਾਲਾਤਾਂ 'ਚ, ਰਹੇ ਜੂਝਦੇ ਜੋ ਲੋਕ,
ਉਨ੍ਹਾਂ ਵਿੱਚ ਬਾਬਾ ਗੁਰਚਰਨ ਮਹਾਨ ਸੀ।

ਬਿਨਾਂ ਸਿਦਕ ਨਾ ਸਰ, ਹੁੰਦੇ ਨੇ ਮੈਦਾਨ ਲੋਕੋ,
ਸਿਦਕ ਬਿਨਾਂ ਨਾ ਭਰ, ਹੋਵੇ ਪਰਵਾਜ਼ ਜੀ।
ਸਿਦਕ ਨਿਭਾਉਣ ਸੂਰੇ, ਸਿਰ ਧਰ ਤਲੀਆਂ 'ਤੇ,
ਸਿਦਕ ਦੇ ਵਿੱਚ ਛੁਪੇ, ਜ਼ਿੰਦਗੀ ਦੇ ਰਾਜ ਜੀ।
ਨਾਮ ਹੈ ਬਿਸ਼ਨ ਸਿੰਘ, ਕੌਮ ਦਾ ਅਰੋੜਾ ਲੋਕੋ,
ਸੰਪਰਕ ਦਲੀਪ ਸਿੰਘ, ਰਿਹਾ ਮਹਾਰਾਜ ਜੀ।
ਬੂਟਾ ਸਿੰਘ ਲਾਹੌਰ ਦਾ, ਬਨਾਰਸੀ ਦਾਸ ਤੀਜਾ,
ਤਿੰਨੇ ਸਾਥੀ ਮਿਲਕੇ ਸੀ, ਕਰਦੇ ਜੋ ਕਾਜ ਜੀ।

ਮਥਰਾ, ਮੇਰਠ ਅਤੇ ਆਗਰੇ ਬਨਾਰਸੀ ਜੀ,
ਕਰਦਾ ਬੁਲੰਦ ਰਿਹਾ, ਲੋਕਾਂ 'ਚ ਅਵਾਜ਼ ਜੀ।
ਅਠਾਰਾਂ ਸੌ ਤਰਾਸੀ 'ਚ, ਬਿਸ਼ਨ ਸਿੰਘ ਰੂਸ 'ਚ,
ਤਾਸ਼ਕੰਦ ਰਾਹੀਂ ਕਰੇ, ਪੰਥ ਦਾ ਆਗਾਜ਼ ਜੀ।
ਸਿਦਕ ਬੁਲੰਦ ਸੂਰੇ, ਜੂਝਦੇ ਮੈਦਾਨ ਰਹੇ,
ਕਰੇ ਨਾ ਕਿਉਂ ਕੌਮ ਇਨ੍ਹਾਂ ਸੂਰਿਆਂ ਤੇ ਨਾਜ਼ ਜੀ।
ਧਰੇ ਜਿਨ੍ਹਾਂ ਤਲੀ ਸਿਰ, ਰਹੇ ਨੇ ਮੈਦਾਨ ਡਟੇ,
ਸਿਦਕ ਨਿਭਾਇਆ ਜਿਨ੍ਹਾਂ, ਰੱਖੀ ਜਿਨ੍ਹਾਂ ਲਾਜ ਜੀ।

ਪੁਲਿਸ ਸਿਪਾਹੀ ਲੋਕੋ, ਹਾਂਗਕਾਂਗ ਮੀਹਾਂ ਸਿੰਘ,
ਹਾਂਗਕਾਂਗ ਤੋਂ ਸੀ ਆਇਆ, ਦੀਦ ਗੁਰਾਂ ਪਾਉਣ ਨੂੰ।
ਵਰਦੀ 'ਚ ਆ ਕੇ ਗੁਰਾਂ, ਨਾਲ ਕੀਤੀ ਮੁਲਾਕਾਤ,
ਚਿੱਠੀ ਰੂਸ ਵਾਲੀ ਗੁਰਾਂ, ਤਾਈਂ ਸੀ ਪੁਚਾਉਣ ਨੂੰ।
ਕਿਹੜਾ ਹਿਤੈਸ਼ੀ ਪੰਥ, ਕਿਹੜਾ ਗ਼ਦਾਰ ਵਿੱਚ,
ਚਿੱਠੀ ਰੂਸ ਲਿਖੀ ਗੁਰਾਂ ਤਾਈਂ ਸਮਝਾਉਣ ਨੂੰ।
ਸੂਚੀ ਸੀ ਗੁਰਾਂ ਨੂੰ ਦਿੱਤੀ, ਓਸ ਨੇ ਗ਼ਦਾਰਾਂ ਵਾਲੀ,
ਲਿਖੀ ਸੀ ਜੋ ਰੂਸ ਵਲੋਂ, ਗੁਰਾਂ ਨੂੰ ਫੜਾਉਣ ਨੂੰ।

ਲਿਖਿਆ ਸੀ ਚਿੱਠੀ ਵਿੱਚ ਨਾਮ ਪਤਾ ਖਾਸ ਲੋਕੋ,

ਕੌਣ ਹੈ ਮਰਜ ਕਿੱਥੇ, ਕੀਤਾ ਸਰਕਾਰ ਦਾ।
ਖ਼ਤ ਇਹ ਗੁਰਾਂ ਨੂੰ ਸੀ, ਮੀਹਾਂ ਸਿੰਘ ਆਣ ਦਿੱਤਾ।
ਲਿਖਿਆ ਜੋ ਰੂਸ ਵਲੋਂ, ਪਰਤਾਂ ਉਘਾੜਦਾ।
ਲਿਖਿਆ ਮੁਖਬਰ ਅਤਰ ਸਿੰਘ ਤਾਈਂ ਉਨ੍ਹਾਂ,
ਆਖਦੇ ਭਦੌੜੀਆ ਜੋ, ਨਾਮ ਸਰਦਾਰ ਦਾ।
ਹਜ਼ਰੋ ਗ਼ੁਲਾਬ ਖ਼ਾਨ, ਮਈਆ ਨਰਾਇਣ ਦਾਸ,
ਗੁਜ਼ਰਾਂ ਵਾਲੇ 'ਚ ਦੂਤ, ਜੋ ਹੈ ਸਰਕਾਰ ਦਾ।

ਰਾਮਚਰਨ ਤੋਲਾ ਹਰੀਪੁਰ ਮਰਜ ਕੀਤੇ,
ਸ਼ੰਕਰ ਰਾਏ ਦਾ ਨਾਮ, ਖ਼ਤ ਹੈ ਪੁਕਾਰ ਦਾ।
ਸਿੱਖ ਰਾਜ ਚੜ੍ਹਿਆ ਸੀ, ਭੇਟ ਗ਼ਦਾਰੀਆਂ ਦੀ,
ਐਵੇਂ ਸ਼ਾਹ ਮੁਹੰਮਦ ਨਾ, ਤਾਹਨੇ ਲੋਕੋ ਮਾਰਦਾ।
ਲਿਖਿਆ ਪਹਾੜਾ ਸਿੰਘ, ਨਾਮ ਸਿੱਧਾ ਬੈਂਤ ਵਿੱਚ,
ਘਰ ਦਾ ਹੀ ਭੇਤੀ ਸਦਾ, ਲੰਕਾ ਨੂੰ ਉਜਾੜਦਾ।
ਬੜੀ ਲੰਮੀ ਸੂਚੀ ਦਿੱਤੀ, ਓਸ ਨੇ ਗ਼ਦਾਰਾਂ ਵਾਲੀ,
ਛੱਡ ਨਾਮ ਲਿਖਣੇ ਤੂੰ ਦੱਸ ਅੱਗੇ ਸਾਰ ਦਾ।

**(ਬੈਂਤ)**

ਲੱਗੀ ਦੀਮਕ ਘੁਣ ਗੇਲੀ ਨੂੰ ਚੱਟ ਜਾਵੇ,
ਛੱਡਦਾ ਲੋਹੇ ਨੂੰ ਨਹੀਂ, ਜੰਗਾਲ ਲੋਕੋ।
ਖ਼ੁਦਗ਼ਰਜ਼ ਨਾ ਕਿਸੇ ਦੇ ਮਿੱਤ ਹੁੰਦੇ,
ਹੁੰਦੇ ਉਹ ਸਮਾਜ ਲਈ ਗਾਲ੍ਹ ਲੋਕੋ।
ਨਾਤਾ ਲਹੂ ਤੇ ਧਰਤ ਦਾ ਨਾ ਜਾਣਦੇ ਜੋ,
ਹੁੰਦਾ ਕੂੜ ਹੈ ਉਨ੍ਹਾਂ ਹਲਾਲ ਲੋਕੋ।
ਹੁੰਦੇ ਜੇ ਗ਼ਦਾਰ ਨਾ ਕੌਮ ਅੰਦਰ,
ਉੱਠਦੇ ਫੇਰ ਨਾ ਕਦੇ ਸਵਾਲ ਲੋਕੋ।

## (ਕਬਿੱਤ)

ਅਠਾਰਾਂ ਸੌ ਪਚਾਸੀ ਦਾ, ਚੱਲਦਾ ਸੀ ਦੌਰ ਜਦੋਂ
ਥਿਬੂ ਰਾਜਾ ਬਰਮਾ ਦਾ, ਕੁੱਦਿਆ ਮੈਦਾਨ ਜੀ।
ਹੋ ਗਿਆ ਸੀ ਬਾਗ਼ੀ ਰਾਜਾ, ਲੋਕੋ ਅੰਗਰੇਜ਼ ਕੋਲੋਂ,
ਸਾਂਭ ਲਈ ਹੱਥ 'ਚ ਬਗ਼ਾਵਤ ਕਮਾਨ ਜੀ।
ਸੂਰਬੀਰ ਯੋਧੇ ਪੁੱਤ, ਬਾਗ਼ੀ ਹੋਏ ਬਰਮਾ ਦੇ,
ਕੁੱਦੇ ਨੇ ਮੈਦਾਨ ਹੋਣ, ਲਈ ਕੁਰਬਾਨ ਜੀ।
ਧਰੇ ਨੇ ਤਲੀ 'ਤੇ ਸਿਰ, ਲੜਨ ਆਜ਼ਾਦੀ ਲਈ,
ਪੁੱਤ ਮਾਤਾ ਧਰਤੀ ਦੇ, ਲੋਕੋ ਉਹ ਮਹਾਨ ਜੀ।

ਪੈ ਗਿਆ ਸੀ ਰੌਲਾ ਸਾਰੇ, ਹਿੱਲੀ ਸਰਕਾਰ ਹੈ ਸੀ,
ਆਈ ਪਰਸ਼ਾਸਨ ਦੀ, ਹੱਥਾਂ ਵਿੱਚ ਜਾਨ ਸੀ।
ਝੋਕ ਦਿੱਤਾ ਸ਼ਕਤੀ ਨੂੰ, ਹੈ ਸੀ ਅੰਗਰੇਜ਼ ਲੋਕੋ,
ਠੱਲ੍ਹੇ ਜੋ ਬਗ਼ਾਵਤ ਲਾ, ਦਿੱਤਾ ਓਸ ਤਾਨ ਸੀ।
ਆਖਰ ਸੀ ਕੈਦ ਕੀਤਾ, ਰਾਜਾ ਥਿਬੂ ਬਰਮਾ ਦਾ,
ਮੁੜ ਤੋਂ ਬਹਾਲ ਕੀਤੀ, ਹਾਕਮਾਂ ਨੇ ਸ਼ਾਨ ਸੀ।
ਉਨੱਤੀ ਨਵੰਬਰ ਨੂੰ, ਕੀਤਾ ਜਾ ਨਜ਼ਰਬੰਦ,
ਵਿੱਚ ਮਦਰਾਸ ਰਾਜਾ, ਹਾਈ ਉਹ ਕਮਾਨ ਸੀ।

ਉਸੇ ਦਿਨ ਜੇਲ੍ਹ ਵਿੱਚੋਂ, ਚੜ੍ਹਦੀ ਸਵੇਰ ਸਮੇਂ,
ਜੇਲ੍ਹ ਪਰਸ਼ਾਸਨ ਨੇ, ਖ਼ਬਰ ਉਡਾਈ ਐ।
ਦਸਤਾਂ ਦੇ ਨਾਲ ਕੈਦੀ, ਹੋਇਆ ਕਮਜ਼ੋਰ ਜੋ,
ਲਿਖਿਆ ਸਿਆਸੀ ਕੈਦੀ, ਕਰੀ ਜੀ ਚੜ੍ਹਾਈ ਐ।
ਨਾਮ ਰਾਮ ਸਿੰਘ (ਗੁਰੂ) ਉਨ੍ਹਾਂ, ਲਿਖਕੇ ਖ਼ਬਰ ਉੱਤੇ,
ਸਰਜਨ ਕਮਿਸ਼ਨਰ, ਦੋਨਾਂ ਸਹੀ ਪਾਈ ਐ।
ਮਿਲਦਾ ਨਾ ਪਰ ਹੈ ਜੀ, ਜੇਲ੍ਹ 'ਚੋਂ ਰਿਕਾਰਡ ਕੋਈ,
ਕਰਦਾ ਰਿਕਾਰਡ ਨਾ, ਇਹਦੀ ਭਰਪਾਈ ਐ।

ਅਸਲ 'ਚ ਚਲੇ ਗਏ, ਗੁਰੂ ਸੀ ਗੁਪਤ ਵਾਸ,
ਜੇਲ੍ਹ ਪ੍ਰਸ਼ਾਸਨ ਨੇ, ਗੱਲ ਜੋ ਛੁਪਾਈ ਐ।
ਦੂਜਾ ਹੈ ਸਬੂਤ ਖ਼ਤ, ਚੀਫ ਬਰਨਾਰਡ ਦਾ,
ਲਿਖਿਆ ਭਦੌੜੀਏ ਨੂੰ, ਕਰੇ ਭਰਪਾਈ ਐ।
ਸੰਨ ਹੈ ਛਿਆਸੀ ਮਿਤੀ, ਤੇਈ ਜੀ ਅਗਸਤ ਦਾ,
ਦਿੱਤੀ ਇਤਲਾਹ ਜੋ, ਕਮਿਸ਼ਨਰੋਂ ਆਈ ਐ।
ਲਿਖਿਆ ਸੀ ਉਸ ਗੁਰਾਂ, ਭੇਜਿਆ ਅਗਾਹਾਂ ਹੋਰ,
ਗੁਰਾਂ ਦੇ ਸੰਬੰਧੀ ਖਾਸ, ਕਾਗਜ਼ੋਂ ਜੋ ਪਾਈ ਐ।

ਦਰਜ ਰਿਕਾਰਡ 'ਚ, ਇਤਿਹਾਸ ਸੂਬਿਆਂ ਦਾ,
ਕੀਤੇ ਜੋ ਨਜ਼ਰਬੰਦ, ਸਨ ਗੁਰਾਂ ਨਾਲ ਜੀ।
ਪਾ ਗਏ ਜੋ ਬੀਰ ਗਤੀ, ਮੰਨੀ ਨਹੀਂ ਹਾਰ ਜਿਨ੍ਹਾਂ,
ਗੁਰਾਂ ਦੇ ਸਿਪਾਹੀ ਸੱਚੇ, ਗੁਰਾਂ ਦੇ ਜੋ ਲਾਲ ਜੀ।
ਅਠਾਰਾਂ ਸੌ ਉਨਾਸੀ 'ਚ, ਸੂਬਾ ਜੀ ਸਾਹਿਬ ਸਿੰਘ,
ਨਿਭਿਆ ਸਿਦਕ ਨਾਲ, ਕਰ ਗਿਆ ਘਾਲ਼ ਜੀ।
ਅਠਾਰਾਂ ਸੌ ਬਿਆਸੀ, ਜਵਾਹਰ ਪਹਾੜਾ ਸਿੰਘ,
ਪੰਜ ਤੱਤ ਲੀਨ ਹੋਏ, ਬਣ ਪੰਥ ਢਾਲ਼ ਜੀ।

ਲੱਖਾ ਸਿੰਘ ਮੌਲਮੀਨ, ਹੋਇਆ ਸ਼ਹੀਦ ਲੋਕੋ,
ਸੰਨ ਸੀ ਉਨੀ ਸੌ ਸਦੀ, ਵੀਹਵੀ ਤੀਜਾ ਸਾਲ ਜੀ।
ਅਠਾਰਾਂ ਸੌ ਚੁਰਾਸੀ 'ਚ, ਗੁਰੂ ਨੂੰ ਪਿਆਰੇ ਹੋਏ,
ਸੂਬਾ ਸੀ ਅਰੂੜ ਸਿੰਘ, ਬਣੇ ਸਿੱਖੀ ਢਾਲ ਜੀ।
'ਸੰਤ ਸਿੰਘਾ' ਨਾਮਧਾਰੀ, ਸਿੰਘ ਸੂਰੇ ਗੁਰਾਂ ਦੇ ਜੀ,
ਘਾਲਣਾ ਹੈ ਘਾਲੀ ਜਿਨ੍ਹਾਂ, ਬਣੇ ਨੇ ਮਸਾਲ ਜੀ।
ਸਿਦਕੀ ਗੁਰਾਂ ਦੇ ਸਿੰਘ, ਨਿਭੇ ਨੇ ਸਿਦਕ ਨਾਲ,
ਝੁਕੇ ਨਾ ਹਕੂਮਤਾਂ ਤੋਂ, ਗੁਰਾਂ ਦੇ ਉਹ ਲਾਲ ਜੀ।

ਬਾਕੀ ਜਿਹੜੇ ਛੱਡੇ ਸਨ, ਸ਼ਰਤੀਂ ਹਕੂਮਤ ਨੇ,

ਉਨ੍ਹਾਂ ਦੇ ਵੀ ਨਾਮ ਆਓ, ਸੰਗਤੇ ਸੁਣਾਦਿਆਂ।
ਲਾਈਆਂ ਜਿਨ੍ਹਾਂ ਉੱਤੇ ਸਨ, ਸਖਤ ਪਾਬੰਦੀਆਂ ਜੀ,
ਭੈਣੀ ਦਰਬਾਰ ਜਾਣੋ, ਥੋਨੂੰ ਮੈਂ ਬਤਾ ਦਿਆਂ।
ਨਾ ਹੀ ਪਰਚਾਰ ਨਾ ਹੀ, ਘੁੰਮ ਆਮ ਸਕਦੇ ਸੀ,
ਗੱਲ ਸਾਰੀ ਭੇਤ ਵਾਲੀ, ਥੋੜੇ ਕੰਨੀਂ ਪਾ ਦਿਆਂ।
ਸ਼ਰਤਾਂ ਦੇ ਨਾਲ ਜਿਨ੍ਹਾਂ, ਛੱਡਿਆ ਹਕੂਮਤ ਨੇ,
ਨਾਮ ਉਨ੍ਹਾਂ ਸਾਰਿਆਂ ਦੇ, ਲਿਖ ਸਮਝਾ ਦਿਆਂ।

ਕਾਹਨ ਸਿੰਘ ਮਾਨ ਸਿੰਘ, ਹੁਕਮਾ ਮਲੂਕ ਸਿੰਘ,
ਸੂਬਿਆਂ ਦੇ ਦੱਸਾਂ ਥੋਨੂੰ, ਲਿਖ ਕੇ ਮੈਂ ਨਾਮ ਜੀ।
ਕਰੀ ਸੀ ਜਵਾਨੀ ਜਿਨ੍ਹਾਂ, ਪੰਥ ਦੇ ਹਵਾਲੇ ਸਾਰੀ,
ਕਰਾਂ ਉਨ੍ਹਾਂ ਸਿੰਘਾਂ ਤਾਈਂ, ਲੋਕੋ ਪਰਣਾਮ ਜੀ।
ਬੜੀ ਵੱਡੀ ਘਾਲਣਾ ਸੀ, ਘਾਲੀ ਉਨ੍ਹਾਂ ਦੇਸ਼ ਲਈ,
ਕੁੱਦੇ ਸਿਰ ਤਲੀ ਧਰ, ਵਿੱਚ ਸੰਗਰਾਮ ਜੀ।
ਸੱਚੇ ਸੁੱਚੇ ਗੁਰੂ ਸਿੱਖ, ਨਾਮਧਾਰੀ ਕੂਕੇ ਸਿੰਘ,
ਸੂਰਬੀਰ ਯੋਧੇ ਲੋਕੋ, ਨਹੀਂ ਸਨ ਆਮ ਜੀ।

## (ਬੈਂਤ)

ਕੀਤੀ ਘਾਲਣਾ ਨਹੀਂ ਬੇਅਰਥ ਜਾਂਦੀ,
ਨਾਮ ਚੱਲਦਾ ਰਹੇ ਸੰਸਾਰ ਉੱਤੇ।
ਕਰਮਯੋਗੀ ਨੇ ਹੁੰਦੇ ਜੋ ਕਰਮ ਕਰਦੇ,
ਲਿਖਿਆ ਪੜ੍ਹ ਲਓ ਇਹ ਦੀਵਾਰ ਉੱਤੇ।
ਕਰਦੇ ਮਾਣ ਲੋਕੀਂ, ਚੱਲਦੀ ਗੱਲ ਸਦੀਆਂ,
ਹੁੰਦੀ ਚਰਚਾ ਕਰਮ ਵਿਹਾਰ ਉੱਤੇ।
'ਸੰਤ ਸਿੰਘਾ' ਕਰ ਸ਼ਰਧਾ ਫੁੱਲ ਅਰਪਨ,
ਬਾਕੀ ਛੱਡਦੇ ਸੰਗਤ ਸਤਿਕਾਰ ਉੱਤੇ।

(ਦੋਹਿਰਾ)

ਕਰ ਨਮਨ ਸ਼ਹਾਦਤਾਂ ਨੂੰ, ਬੰਦ ਕਰਾਂ ਪਰਸੰਗ।
ਆਪ ਲਿਖਾਵੇ ਸਤਿਗੁਰੂ, ਸਭੇ ਓਸ ਦੇ ਰੰਗ।

ਨਮਨ ਕਰਾਂ ਮੈਂ ਯੋਧਿਆਂ, ਗਏ ਜਿੰਦ ਜੋ ਵਾਰ।
ਭੇਟਾ ਸ਼ਰਧਾ ਸੁਮਨ ਜੀ, ਕਰ ਲੈਣਾ ਸਵੀਕਾਰ।

ਇਸ ਸ਼ਰਧਾ ਦੀ ਭੇਟ ਨੂੰ, ਕਰਨਾ ਜੀ ਪਰਵਾਨ।
ਸੰਗਤ ਬਖਸ਼ਣ ਹਾਰ ਹੈ, ਹਾਂ ਬੰਦਾ ਨਾਦਾਨ।

***************************

# ਹਵਾਲਾ ਪੁਸਤਕ ਸੂਚੀ

ਧੰਨਵਾਦ ਸਾਹਿਤ, ਜਿਨ੍ਹਾਂ ਪੁਸਤਕਾਂ ਅਤੇ ਲੇਖਿਕਾਂ ਦੀਆਂ ਲਿਖਤਾਂ ਇਸ ਪ੍ਰਸੰਗ ਲਈ ਸਹਾਇਕ ਹੋਈਆਂ ਹਨ, ਉਨ੍ਹਾਂ ਪੁਸਤਕਾਂ ਅਤੇ ਲੇਖਾਂ ਦਾ ਵੇਰਵਾ ਇਸ ਪ੍ਰਕਾਰ ਹੈ–


੧. ਜੰਗਨਾਮਾ ਸ਼ਾਹ ਮੁਹੰਮਦ

੨. ਮਹਾਨ ਕੋਸ਼ (ਸਫਾ ੧੦੩੩) ਰਾਮ ਸਿੰਘ ਭਾਈ ਕਾਨ੍ਹ ਸਿੰਘ ਨਾਭਾ

੩. ਮਧ ਕਾਲੀਨ ਧਰਮ ਚੇਤਨ (ਸੰਪ੍ਰਦਾ) ਡਾ. ਕਰਮ ਸਿੰਘ

੪. ਸਿੱਖ ਰਾਜ ਕਿਵੇਂ ਗਿਆ ਗਿਆਨੀ ਸੋਹਣ ਸਿੰਘ ਸ਼ੀਤਲ

੫. ਦੁਖੀਏ ਮਾਂ ਪੁੱਤ ਗਿਆਨੀ ਸੋਹਣ ਸਿੰਘ ਸ਼ੀਤਲ

੬. ਨਾਮਧਾਰੀ ਇਤਿਹਾਸ (ਸੰਖੇਪ) ਤਾਰਾ ਸਿੰਘ ਅਨਜਾਣ


## ਸਤਿਜੁਗ ਵਿਸ਼ੇਸ਼ ਅੰਕ ਅੰਦੋਲਨ ੧੫੦ ਸਾਲ ਵਿੱਚ ਅੰਕਿਤ ਲੇਖਕਾਂ ਦੇ ਲੇਖ ਅਤੇ ਨਾਮ


੧. ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਲਹਿਰ, (ਸਫਾ ੯), ਲੇਖਕ ਤਾਰਾ ਸਿੰਘ ਅਨਜਾਣ

੨. ਮਹਾਰਾਜ ਰਾਮ ਸਿੰਘ ਦੀ ਅਲੌਕਿਕ ਸਖਸ਼ੀਅਤ, (ਸਫਾ ੨੯), ਡਾ. ਮਾਨ ਸਿੰਘ ਨਿਰੰਕਾਰੀ

੩. ਮੇਰੀ ਭੈਣੀ ਯਾਤਰਾ, (ਸਫਾ ੨੫), ਪ੍ਰੋ. ਪ੍ਰੀਤਮ ਸਿੰਘ

੪. ਨਾਮਧਾਰੀ ਲਹਿਰ ਅੰਗਰੇਜ਼ੀ ਰਾਜ ਵਿਰੁੱਧ ਪਹਿਲਾ ਵਿਦਰੋਹ (ਸਫਾ ੩੩), ਡਾ. ਮਹੀਪ ਸਿੰਘ

੫. ਨਾਮਧਾਰੀ ਮੱਤ ਦਾ ਸਿੱਖ ਧਰਮ ਅਤੇ ਭਾਰਤੀ ਸਮਾਜ ਨੂੰ ਵਿਸ਼ੇਸ਼ ਯੋਗਦਾਨ, (ਸਫਾ ੪੦),ਕਿਰਪਾਲ ਸਿੰਘ ਕਸੇਲ

੬. ਮਹਾਨ ਸੁਤੰਤਰਤਾ ਸੰਗ੍ਰਾਮੀ ਸਤਿਗੁਰੂ ਰਾਮ ਸਿੰਘ ਜੀ (ਸਫਾ ੫੦) ਡਾ. ਦਵਿੰਦਰ ਉਸਾਹਨ

੭. ਸਿੱਖ ਖਾਲਸਾ ਤੇ ਨਾਮਧਾਰੀ ਕੂਕੇ, (ਸਫਾ ੫੪), ਸੇਵਕ ਹਰਪਾਲ ਸਿੰਘ

੮. ਕੂਕਾ ਅੰਦੋਲਨ ਸਮਕਾਲੀ ਇਤਿਹਾਸ, (ਸਫਾ ੭੦), ਸਵਰਨ ਸਿੰਘ ਵਿਰਕ

੯. ਸੰਤ ਖਾਲਸਾ ਸਮੇਂ ਪੰਜਾਬ ਦੀ ਧਾਰਮਿਕ ਹਾਲਤ, (ਸਫਾ ੮੬) ਦੇਵਿੰਦਰ ਸਿੰਘ ਜੀਆ ਨੱਥਾ
੧੦. ਸਾਕਾ ਮਲੇਰਕੋਟਲਾ ਅਤੇ ਸਰਕਾਰੀ ਦਸਤਾਵੇਜ਼, (ਸਫਾ ੯੮) ਸੂਬਾ ਸੁਰਿੰਦਰ ਕੌਰ ਖਰਲ
੧੧. ਬ੍ਰਿਹਾਗਨੀ, (ਸਫਾ ੧੦੨), ਗੁਰੂਬਚਨ ਸਿੰਘ ਨਾਮਧਾਰੀ
੧੨. ਚੌਧੇ ਦੀ ਵਿਸਾਖੀ, (ਸਫਾ ੧੧੨), ਜਸਵਿੰਦਰ ਸਿੰਘ ਹਿਸਟੋਰੀਅਨ
੧੩. ਡਾ. ਨਿਰਮਲ ਸਿੰਘ ਲਾਂਬੜਾ ਵਿਚਾਰ ਵਟਾਂਦਰਾ ਮੁੱਖ ਗਾਇਡ
੧੪. ਲਖਵੀਰ ਸਿੰਘ ਨਾਮਧਾਰੀ ਜੀ ਦੇ ਸਮੇਂ ਸਮੇਂ ਅਖ਼ਬਾਰਾਂ ਵਿੱਚ ਛਪੇ ਲੇਖ ਵਿਚਾਰ ਵਿਟਾਂਦਰਾ
੧੫. ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਸ੍ਰੀ ਭੈਣੀ ਸਾਹਿਬ ਵਿਚਾਰ ਵਿਟਾਂਦਰਾ
੧੬. ਡਾ. ਹਰਜੀਤ ਸਿੰਘ ਸੱਧਰ ਵਿਚਾਰ ਚਰਚਾ ’ਤੇ ਗਾਇਡ

*************************

# ਪੰਜਾਬੀ ਸੱਥ ਦਾ ਤਾਣਾ-ਬਾਣਾ

ਮੋਢੀ - ਸ. ਪਿਆਰਾ ਸਿੰਘ ਯੂ.ਐਸ.ਏ, ਫੋਨ : +1-253-8520770,
ਮੁੱਖ ਸੇਵਾਦਾਰ - ਡਾ. ਨਿਰਮਲ ਸਿੰਘ
ਸੰਚਾਲਕ ਬਦੇਸ਼ੀ ਸੱਥਾਂ - ਸ. ਮੋਤਾ ਸਿੰਘ ਸਰਾਏ

| ਨੰ. | ਸੱਥ ਦਾ ਨਾਮ | ਨਿਗਰਾਨ |
|---|---|---|
| ੧. | ਢਾਹਾ ਪੰਜਾਬੀ ਸੱਥ<br>ਬਰਵਾਲੀ, ਖੁਰਦ<br>ਜ਼ਿਲ੍ਹਾ ਫਤਹਿਗੜ੍ਹ ਸਾਹਿਬ | ਸ. ਗੁਰਦੀਪ ਸਿੰਘ ਕੰਗ<br>ਮੋ: 98148-98050 |
| ੨. | ਮੰਜਕੀ ਪੰਜਾਬੀ ਸੱਥ<br>ਭੰਗਾਲਾ-ਜਲੰਧਰ | ਪ੍ਰਿੰ. ਕੁਲਵਿੰਦਰ ਸਿੰਘ ਸਰਾਏ<br>ਮੋ: 98141-60642 |
| ੩. | ਪੁਆਧੀ ਪੰਜਾਬੀ ਸੱਥ<br>ਮੁਹਾਲੀ | ਸ. ਮਨਮੋਹਨ ਸਿੰਘ ਦਾਊਂ<br>ਮੋ: 98151-23900 |
| ੪. | ਮਲਵਈ ਪੰਜਾਬੀ ਸੱਥ<br>ਮੰਡੀ ਕਲਾਂ-ਬਠਿੰਡਾ | ਡਾ. ਲਖਵੀਰ ਸਿੰਘ ਨਾਮਧਾਰੀ<br>ਮੋ: 98768-50680 |
| ੫. | ਰਿਆੜਕੀ ਪੰਜਾਬੀ ਸੱਥ<br>ਹਰਪੁਰਾ ਧੰਦੋਈ-ਗੁਰਦਾਸਪੁਰ | ਸ. ਸੂਬਾ ਸਿੰਘ ਖਹਿਰਾ<br>ਮੋ: 98556-50018 |
| ੬. | ਮਾਝਾ ਪੰਜਾਬੀ ਸੱਥ,<br>ਬੁਤਾਲਾ-ਅੰਮ੍ਰਿਤਸਰ | ਬੀਬੀ ਸਵਰਨ ਕੌਰ ਬੱਲ<br>ਮੋ: 98782-05808 |
| ੭. | ਦੋਨਾ ਪੰਜਾਬੀ ਸੱਥ,<br>ਕਾਹਲਵਾਂ-ਕਪੂਰਥਲਾ | ਸੂਬੇਦਾਰ ਸ਼ਿਵ ਸਿੰਘ ਸ਼ਾਹਪੁਰੀ<br>ਮੋ: 94175-16503 |
| ੮. | ਮਾਝਾ ਪੰਜਾਬੀ ਸੱਥ<br>ਤਰਨਤਾਰਨ | ਸਵ. ਸ. ਰਘਬੀਰ ਸਿੰਘ 'ਤੀਰ'<br>ਮੋ: 98151-43564 |
| ੯. | ਹੁਸੈਨੀਵਾਲਾ ਪੰਜਾਬੀ ਸੱਥ<br>ਫਿਰੋਜ਼ਪੁਰ | ਪ੍ਰੋ. ਜਸਵੰਤ ਸਿੰਘ ਕੈਲਵੀ<br>ਫੋਨ: 01632-220132 |
| ੧੦. | ਲੱਖੀ ਜੰਗਲ ਪੰਜਾਬੀ ਸੱਥ<br>ਬਠਿੰਡਾ | ਸ. ਲਾਭ ਸਿੰਘ ਸੰਧੂ<br>ਫੋਨ 98770-96069 |
| ੧੧. | ਪੰਜਾਬੀ ਸੱਥ ਸਰਹਿੰਦ<br>ਫਤਹਿਗੜ੍ਹ ਸਾਹਿਬ | ਸ. ਸੰਤ ਸਿੰਘ ਸੋਹਲ<br>ਫੋਨ 93166-25738 |

| | | |
|---|---|---|
| ੧੨. | ਪੰਜਾਬੀ ਸੱਥ ਜਰਗ<br>ਲੁਧਿਆਣਾ | ਸ. ਨਵਜੋਤ ਸਿੰਘ ਮੰਡੇਰ<br>ਫੋਨ 98154-93603 |
| ੧੩. | ਪਟਿਆਲਵੀ ਪੰਜਾਬੀ ਸੱਥ<br>ਪਟਿਆਲਾ | ਡਾ. ਕੁਲਵੰਤ ਕੌਰ<br>ਫੋਨ 98156-20515 |
| ੧੪. | ਸ਼ਹੀਦ ਊਧਮ ਸਿੰਘ ਪੰਜਾਬੀ<br>ਸੱਥ ਸੁਨਾਮ-ਸੰਗਰੂਰ | ਸ. ਦਲਬਾਰ ਸਿੰਘ ਚੱਠੇ ਸੇਖਵਾਂ<br>ਫੋਨ 99154-99705 |
| ੧੫. | ਪਹਾੜੀ ਪੰਜਾਬੀ ਸੱਥ ਨਰੰਗਪੁਰ<br>ਹੁਸ਼ਿਆਰਪੁਰ | ਸ੍ਰੀ ਧਰਮਪਾਲ ਸਾਹਿਲ/ ਬਲਵੰਤ ਸਿੰਘ<br>ਫੋਨ 98761-56964 |
| ੧੬. | ਸੀਰੋਵਾਲ ਪੰਜਾਬੀ ਸੱਥ<br>ਕੰਧਾਲਾ ਜੱਟਾਂ-ਹੁਸ਼ਿਆਰਪੁਰ | ਡਾ. ਅਰਮਨਪ੍ਰੀਤ ਸਿੰਘ<br>ਮੋ: 98722-31840 |
| ੧੭. | ਡਾ. ਗੰਡਾ ਸਿੰਘ ਯਾਦਗਾਰੀ<br>ਪੰਜਾਬੀ ਸੱਥ - ਹਰਿਆਣਾ ਭੂੰਗਾ<br>ਕੰਧਾਲਾ ਜੱਟਾਂ-ਹੁਸ਼ਿਆਰਪੁਰ | ਸ. ਉਂਕਾਰ ਸਿੰਘ ਧਾਮੀ<br>ਫੋਨ 94648-58833 |
| ੧੮. | ਕਾਲੀ ਵੇਈਂ ਪੰਜਾਬੀ ਸੱਥ<br>ਸੁਲਤਾਨਪੁਰ ਲੋਧੀ | ਸ. ਰਵਿੰਦਰ ਸਿੰਘ ਰੌਕੀ<br>ਫੋਨ 9855306070 |
| ੧੯. | ਢੱਕ ਪੰਜਾਬੀ ਸੱਥ<br>ਨਵਾਂਸ਼ਹਿਰ | ਸ. ਰੁਹੂਪਿੰਦਰ ਰੂਪ ਸਿੰਘ ਸੰਧੂ<br>ਫੋਨ 9463363786 |
| ੨੦. | ਦੁਆਬਾ ਪੰਜਾਬੀ ਸੱਥ<br>ਉੜਾਪੜ-ਨਵਾਂ ਸ਼ਹਿਰ | ਡਾ. ਕੁਲਵੰਤ ਕੌਰ<br>ਫੋਨ 98156-20515 |
| ੨੧. | ਪੰਜਾਬੀ ਸੱਥ ਮਜੀਠਾ<br>ਅੰਮ੍ਰਿਤਸਰ | ਮਾਸਟਰ ਗੁਰਮੇਲ ਸਿੰਘ ਸ਼ਾਮ ਨਗਰ<br>ਫੋਨ 95014-35241 |
| ੨੨. | ਪੰਜਾਬੀ ਸੱਥ ਰਾਜਪੁਰਾ<br>ਪਟਿਆਲਾ | ਮਨਜੀਤ ਸਿੰਘ ਰਾਜਪੁਰਾ<br>ਫੋਨ 97802-79640 |
| ੨੩. | ਪੰਜਾਬੀ ਸੱਥ ਜੰਡਵਾਲਾ<br>ਭੀਮੇ ਸ਼ਾਹ-ਫਾਜ਼ਿਲਕਾ | ਦਰਸ਼ਨ ਲਾਲ ਕੰਬੋਜ (ਬਿੱਟੂ ਲਹਿਰੀ)<br>ਫੋਨ 94639-19501 |
| ੨੪. | ਪੰਜਾਬੀ ਸੱਥ ਗੁਮਟਾਲਾ<br>ਅੰਮ੍ਰਿਤਸਰ | ਸ੍ਰੀ ਮਰਕਸਪਾਲ ਗੁਮਟਾਲਾ<br>ਫੋਨ 9872070182 |
| ੨੫. | ਬਿਸਤ ਦੋਆਬ ਪੰਜਾਬੀ ਸੱਥ<br>ਜਲੰਧਰ | ਸ. ਇੰਦਰਜੀਤ ਸਿੰਘ ਘੁੰਗਰਾਲੀ<br>ਫੋਨ 94653-30101 |
| ੨੬. | ਪੰਜਾਬੀ ਸੱਥ ਰਣਸ਼ੀਂਹ ਖੁਰਦ<br>ਨਿਹਾਲ ਸਿੰਘ ਵਾਲਾ-ਮੋਗਾ | ਬੀਬਾ ਚਰਨਜੀਤ ਕੌਰ ਧਾਲੀਵਾਲ<br>ਫੋਨ 98783-60837 |

| | | |
|---|---|---|
| ੨੭. | ਬਾਗੜੀ ਪੰਜਾਬੀ ਸੱਥ-ਕਰੀਵਾਲਾ<br>ਸਿਰਸਾ-ਹਰਿਆਣਾ | ਡਾ. ਕਸ਼ਮੀਰ ਸਿੰਘ ਹਾਂਡਾ<br>ਫੋਨ 094168-06206 |
| ੨੮. | ਹਰਿਆਣਵੀ ਪੰਜਾਬੀ ਸੱਥ<br>ਅੰਬਾਲਾ ਸ਼ਹਿਰ-ਹਰਿਆਣਾ। | ਸ. ਗੁਰਚਰਨ ਸਿੰਘ ਜੋਗੀ<br>ਫੋਨ 094162-79634 |
| ੨੯. | ਨੌਜੁਆਨ ਪੰਜਾਬੀ ਸੱਥ<br>ਚੰਡੀਗੜ੍ਹ | ਸ. ਜਗਤਾਰ ਸਿੰਘ ਦਿਉਲ<br>ਫੋਨ 9914908751 |
| ੩੦. | ਪੰਜਾਬੀ ਸੱਥ ਬੱਲ<br>ਜ਼ਿਲ੍ਹਾ ਜਲੰਧਰ | ਮਾਸਟਰ ਲਹਿੰਬਰ ਰਾਮ ਵਿਰਦੀ<br>ਫੋਨ 94646-36384 |
| ੩੧. | ਲੁਧੈਹਾਣਾ ਪੰਜਾਬੀ ਸੱਥ<br>ਲੁਧਿਆਣਾ | ਮਿੱਤਰਸੈਨ ਮੀਤ<br>ਫੋਨ 98550-91777 |
| ੩੨. | ਪੰਜਾਬੀ ਸੱਥ ਦਿੱਲੀ<br>ਰੋਹਨੀ-ਦਿੱਲੀ | ਡਾ. ਚਰਨਜੀਤ ਸਿੰਘ<br>ਫੋਨ 09811116003 |
| ੩੩. | ਰਾਵੀ ਪੰਜਾਬੀ ਸੱਥ ਕਠੂਆ,<br>ਜੰਮੂ ਕਸ਼ਮੀਰ | ਡਾ. ਜਸਪਾਲ ਸਿੰਘ ਧੂਤ/ ਸ. ਮਨੋਹਰ ਸਿੰਘ<br>ਫੋਨ 09469010001 |
| ੩੪. | ਹਿਮਾਚਲੀ ਪੰਜਾਬੀ ਸੱਥ<br>ਮੰਡੀ-ਹਿਮਾਚਲ ਪ੍ਰਦੇਸ਼ | ਸ. ਸਾਧਾ ਸਿੰਘ<br>ਫੋਨ 098162-22684 |
| ੩੫. | ਪੰਜਾਬੀ ਸੱਥ ਜੰਮੂ<br>ਜੰਮੂ-ਕਸ਼ਮੀਰ | ਸ. ਕਰਨ ਸਿੰਘ ਸੋਢੀ<br>ਫੋਨ 09419300653 |
| ੩੬. | ਵਿਰਾਸਤੀ ਪੰਜਾਬੀ ਸੱਥ<br>ਸਰਹੰਦ-ਫਤਹਿਗੜ੍ਹ ਸਾਹਿਬ | ਡਾ. ਹਰਪ੍ਰੀਤ ਸਿੰਘ ਪ੍ਰੀਤ<br>ਫੋਨ 98156-27976 |
| ੩੭. | ਲਹਿੰਦਾ ਪੰਜਾਬੀ ਸੱਥ-ਜੜ੍ਹਾਂਵਾਲਾ<br>ਫੈਸਲਾਬਾਦ-ਪਾਕਿਸਤਾਨ | ਡਾ. ਤਾਹਿਰ ਮਹਿਮੂਦ<br>ਫੋਨ +92-03007607883 |
| ੩੮. | ਬਾਬਾ ਬੁੱਲ੍ਹੇ ਸ਼ਾਹ ਪੰਜਾਬੀ ਸੱਥ<br>ਚੂਨ੍ਹੀਆਂ-ਕਸੂਰ-ਪਾਕਿਸਤਾਨ | ਚੌਧਰੀ ਦਿਲ ਮੁਹੰਮਦ<br>ਫੋਨ +92-3464-436401 |
| ੩੯. | ਪੰਜਾਬੀ ਬਾਲ ਸੱਥ ਲਾਹੌਰ-ਪੰਜਾਬ<br>ਪਾਕਿਸਤਾਨ | ਮੁਹੰਮਦ ਅਸ਼ਰਫ ਸੁਹੇਲ<br>0300-4224210 |
| ੪੦. | ਪੰਜਾਬੀ ਸੱਥ-ਸਿਆਲਕੋਟ<br>ਲਹਿੰਦਾ ਪੰਜਾਬ ਪਾਕਿਸਤਾਨ | ਜਨਾਬ ਅਹਿਸਨ ਬਾਜਵਾ<br>ਫੋਨ +92345-6362362 |
| ੪੧. | ਯੂਰਪੀ ਪੰਜਾਬੀ ਸੱਥ<br>ਵਾਲਸਾਲ-ਯੂ.ਕੇ. | ਸ. ਮੋਤਾ ਸਿੰਘ ਸਰਾਏ<br>ਫੋਨ +44-785-075-0109 |

| | | |
|---|---|---|
| ੪੨. | ਕੈਨੇਡੀਅਨ ਪੰਜਾਬੀ ਸੱਥ<br>ਟੋਰੰਟੋ-ਔਨਟੈਰੀਓ | ਸ. ਪਰਮਜੀਤ ਸਿੰਘ ਸੰਧੂ<br>ਫੋਨ +1-995-814-9909 |
| ੪੩. | ਪੰਜਾਬੀ ਸੱਥ ਸਰ੍ਹੀ ਵੈਨਕੂਵਰ<br>ਬੀ.ਸੀ.-ਕੈਨੇਡਾ | ਸ. ਹਰਭਜਨ ਸਿੰਘ ਅਠਵਾਲ<br>ਫੋਨ +1-778-882-2437 |
| ੪੪. | ਪੰਜਾਬੀ ਸੱਥ ਕੈਲੀਫੋਰਨੀਆ<br>ਅਮਰੀਕਾ | ਬੀਬੀ ਰਾਜਵੀਰ ਕੌਰ ਢੀਂਡਸਾ<br>ਫੋਨ +15105667883 |
| ੪੫. | ਪੰਜਾਬੀ ਸੱਥ ਜਰਮਨੀ<br>ਫੈਰਡਨ ਐਲਰ-ਜਰਮਨੀ | ਮੋਤਾ ਸਿੰਘ ਸਰਾਏ<br>ਫੋਨ +44-7850750109 |
| ੪੬. | ਪੰਜਾਬੀ ਸੱਥ ਸਿਡਨੀ<br>ਆਸਟ੍ਰੇਲੀਆ | ਗਿਆਨੀ ਸੰਤੋਖ ਸਿੰਘ<br>ਫੋਨ +612-9675-7050 |
| ੪੭. | ਪੰਜਾਬੀ ਸੱਥ ਬ੍ਰਿਸਬੇਨ<br>ਆਸਟ੍ਰੇਲੀਆ | ਸ. ਦਲਬੀਰ ਸਿੰਘ ਸੁੰਮਨ<br>ਫੋਨ +61-433-681-429 |
| ੪੮. | ਪੰਜਾਬੀ ਸੱਥ ਪਰਥ<br>ਆਸਟ੍ਰੇਲੀਆ | ਸ. ਹਰਲਾਲ ਸਿੰਘ ਬੈਂਸ<br>ਫੋਨ +61431024501 |
| ੪੯. | ਪੰਜਾਬੀ ਸੱਥ ਇੰਡੀਆਨਾ ਪੋਲਿਸ<br>(ਇੰਡੀਆਨਾ ਅਮਰੀਕਾ) | ਤਰਨਦੀਪ ਸਿੰਘ ਟਿਵਾਣਾ<br>ਫੋਨ +1-5103703689 |
| ੫੦. | ਬ੍ਰਿਟਿਸ਼ ਕੋਲੰਬੀਆ ਪੰਜਾਬੀ ਸੱਥ<br>ਕੈਨੇਡਾ | ਅਨੰਤ ਸਿੰਘ ਮਰਾੜ੍ਹ<br>ਫੋਨ +1(604)7817213 |
| ੫੧. | ਪੰਜਾਬੀ ਸੱਥ ਮੈਲਬੋਰਨ<br>ਅਸਟਰੇਲੀਆ | ਕੁਲਜੀਤ ਕੌਰ ਗਜ਼ਲ<br>ਫੋਨ +61-431872235 |
| ੫੨. | ਪੰਜਾਬੀ ਸੱਥ<br>ਕੁਵੈਤ | ਲਸ਼ਕਰੀ ਰਾਮ ਜੱਖੂ<br>ਫੋਨ +965-65039167 |

******************************